# ਗੁਰਬਾਣੀ ਵਿਚਾਰ

ਗਿਆਨੀ ਲਾਲ ਸਿੰਘ ਗਰਚਾ



Sikh Religion/Commentary on Scriptures/Ethics/
Sikh way of life/Sikh History

# Gurbani Vichaar

*by*

**Giyani Lal Singh Garcha**
Garcha Agriculture Form
Dhrhouli Road, Barnala

2007

Published by Lokgeet Parkashan
S.C.O. 26-27, Sector 34 A, Chandigarh-160022
Ph.0172-5077427, 5077428
Punjabi Bhawan, Ludhiana, 98154 71219
India
*visit us at : www.unistarbooks.com*
*email:info@unistarbooks.com*
*email:sales@unistarbooks.com*
*email:editorial@unistarbooks.com*
Type Setting & Design PCIS
Printed & bound at Jai Offset Printers, Chandigarh
Ph:0172-2640382
***Produced and Bound in India***

*© 2007*

*All rights reserved*

*This book is sold subject to the condition that it shall not, by way of trade or, otherwise, be lent, resold, hired out, or otherwise circulated without the publisher's prior written consent in any form of binding or cover other than that in which it is published and without a similar condition including this condition being imposed on the subsequent purchaser and without limiting the rights under copyright reserved above, no part of this publication may be reproduced, stored in or introduced into a retrieval system, or transmitted in any form or by any means(electronic, mechanical, photocopying, recording or otherwise), without the prior written permission of both the copyright owner and the above-mentioned publisher of this book*

# ਤਤਕਰਾ

### ੴ ਵਾਹਿਗੁਰੂ ਜੀ ਕੀ ਫਤਿਹ

# ਦੋ ਸ਼ਬਦ

ਜਦੋਂ ਵੀ ਵਿਸ਼ਵ-ਧਰਮਾਂ ਦੀ ਗੱਲ ਚਲਦੀ ਹੈ ਤਾਂ ਸਿੱਖ ਧਰਮ ਦਾ ਨਾਂ ਉਚੇਚੇ ਤੌਰ ਤੇ ਲਿਆ ਜਾਂਦਾ ਹੈ। ਭਾਵੇਂ ਕਿ ਸਿੱਖ ਧਰਮ ਤੋਂ ਪਹਿਲਾ ਸਾਮੀ ਤੇ ਏਸ਼ੀਆਈ ਧਰਮਾਂ ਦਾ ਬੋਲਬਾਲਾ ਸੀ ਪਰ ਜਿਉਂ ਹੀ ਇਸ ਧਰਤੀ ਤੇ ਖਾਲਸੇ ਦਾ ਆਗਮਨ ਹੁੰਦਾ ਹੈ, ਤਦੇ ਹੀ ਵਿਸ਼ਵ-ਸਰੂਪ ਨੂੰ ਇਕ ਨਵੀਂ ਦਿਸ਼ਾ ਮਿਲਦੀ ਹੈ। ਅਜੋਕੇ ਧਰਮਾਂ ਵਿਚ ਸਿੱਖ ਧਰਮ ਸਭ ਧਰਮਾਂ ਨਾਲੋਂ ਨਵਾਂ, ਆਧੁਨਿਕ, ਵਿਗਿਆਨਿਕ ਅਤੇ ਅਗਾਂਹਵਧੂ ਹੈ। ਜਿਸ ਕਰਕੇ ਪੂਰੇ ਵਿਸ਼ਵ ਵਿਚ ਇਸ ਧਰਮ ਦੇ ਲੱਖਾਂ ਪੈਰੋਕਾਰ ਹਨ। ਸਿੱਖ ਧਰਮ ਦੇ ਗੂੜ ਰਹੱਸਾਂ ਨੂੰ ਸਮਝਣ ਵਾਸਤੇ ਅਨੇਕਾਂ ਲੇਖਕਾਂ ਨੇ ਨਿਰੰਤਰ ਕਲਮ ਵਾਹੀ ਹੈ। ਇਨ੍ਹਾਂ ਲੇਖਕਾਂ 'ਚੋਂ ਇੱਕ ਖੋਜੀ ਲੇਖਕ ਦਾ ਨਾਮ ਲਾਲ ਸਿੰਘ ਗਰਚਾ ਹੈ। ਜਿਸ ਦਾ ਵਿਸ਼ਵ-ਧਰਮਾਂ ਤੇ ਗਹਿਰਾ ਅਧਿਐਨ ਹੈ। ਜਿਹੜੀ ਕਿਤਾਬ ਤੁਹਾਡੇ ਹੱਥਾਂ ਵਿੱਚ ਹੈ, ਇਹ ਕਿਤਾਬ ਜਿਸ ਵੇਲੇ ਲਿਖੀ ਗਈ, ਲੇਖਕ ਦੀ ਗੁਰੂ ਗ੍ਰੰਥ ਸਾਹਿਬ ਵਿਚਲੀ ਖੋਜ ਦੀ ਵਿਦਵਤਾ ਦੀ ਹਾਮੀ ਭਰਦੀ ਹੈ। ਲੇਖਕ ਇਸ ਕਿਤਾਬ ਵਿੱਚ ਭਾਰਤੀ ਸਭਿਅਤਾ ਦੇ ਪਿਛੋਕੜ ਬਾਰੇ ਜ਼ਿਕਰ ਕਰਦਾ ਹੋਇਆ, ਸਿੱਖ ਧਰਮ ਦੇ ਆਗਮਨ ਬਾਰੇ ਜ਼ਿਕਰ ਕਰਦਾ ਹੈ। ਲੇਖਕ ਦੀ ਸ਼ਬਦਾਵਲੀ ਸਾਫ਼ ਤੇ ਸਾਦੀ ਹੈ। ਮਾਲਵੇ ਦੇ ਇਸ ਸਿਰੜੀ ਲੇਖਕ ਨੇ ਇਸ ਕਿਤਾਬ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀਕਾਰਾਂ ਦੇ ਜੀਵਨ ਅਤੇ ਬਾਣੀ ਬਾਰੇ ਸੰਖੇਪ ਵਰਣਨ ਕੀਤਾ ਹੈ। ਲੇਖਕ ਨੇ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਬਾਣੀ ਨੂੰ ਸੌਖਾ ਸਮਝਣ ਵਾਸਤੇ ਬਾਣੀ ਦੇ ਸ਼ਬਦਾਂ ਨੂੰ ਕਵਿਤਾ ਵਿਚ ਬੜੇ ਸਹਿਜ, ਸਰਲ ਅਤੇ ਸੁਆਦਲੇ ਢੰਗ ਨਾਲ ਬਿਆਨ ਕੀਤਾ ਹੈ। ਕਵਿਤਾ ਤੇ ਲੇਖਕ ਦੀ ਪਕੜ ਕਾਫ਼ੀ ਮਜ਼ਬੂਤ ਹੈ, ਜੋ ਕਿ ਲੇਖਕ ਦੀ ਵਿਦਵਤਾ ਦੀ ਭਲੀ-ਭਾਂਤ ਜਾਣਕਾਰੀ ਦਿੰਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ

ਨੂੰ ਸੌਖੇ ਰੂਪ 'ਚ ਸਮਝਣ ਵਾਸਤੇ ਲੇਖਕ ਨੇ ਕਵਿਤਾ ਰਾਹੀ ਆਪਣੀ ਭਰਪੂਰ ਕੋਸ਼ਿਸ਼ ਕੀਤੀ ਹੈ। ਭਗਤ ਕਬੀਰ ਜੀ ਦੁਆਰਾ ਬਾਣੀ ਦਾ ਮਨੋਰਥ ਅਤੇ ਭਗਤ ਨਾਮਦੇਵ ਜੀ ਬਾਣੀ ਵਿਚ ਮਨੁੱਖੀ ਸਵਾਲਾਂ ਦਾ ਜਵਾਬ ਲੇਖਕ ਦੀ ਸੂਝ-ਬੂਝ ਨੂੰ ਸਪੱਸ਼ਟ ਕਰਦਾ ਹੈ। ਸਪੱਸ਼ਟ ਤੌਰ ਤੇ ਇਸ ਕਿਤਾਬ ਦਾ ਮੁੱਢਲਾ ਤੇ ਮੁੱਖ (ਉਦੇਸ਼) ਗੁਰਬਾਣੀ ਨੂੰ ਅਤੇ ਬਾਣੀਕਾਰਾਂ ਨੂੰ ਸਹਿਜੇ ਅਤੇ ਸੌਖੇ ਤਰੀਕੇ ਨਾਲ ਸਮਝਣ ਦਾ ਹੈ। ਲੇਖਕ ਆਪਣੀ ਕੋਸ਼ਿਸ਼ ਦਾ ਪੂਰੀ ਨਿੱਘਤਾ ਨਾਲ ਸਵਾਗਤ ਕਰਣਗੇ।

ਵਾਹਿਗੁਰੂ ਜੀ ਕਾ ਖਾਲਸਾ।।

ਵਾਹਿਗੁਰੂ ਜੀ ਕੀ ਫ਼ਤਿਹ।।

***ਜਸਵਿੰਦਰ ਸਿੰਘ 'ਕ੍ਰਾਂਤੀ'***

# ਲੇਖਕ ਬਾਰੇ

ਮਾਲਵੇ ਦੇ ਬਜ਼ੁਰਗ ਲੇਖਕ ਸ: ਲਾਲ ਸਿੰਘ ਗਰਚਾ ਦਾ ਜਨਮ ਪਿੰਡ ਫੀਨੀਵਾਲ ਖੁਰਦ ਜਿਲ੍ਹਾ ਸੰਗਰੂਰ ਵਿਖੇ ਸ੍ਰ. ਮੱਘਰ ਸਿੰਘ ਗਰਚਾ ਦੇ ਗ੍ਰਹਿ ਵਿਖੇ ਮਾਤਾ ਪ੍ਰੇਮ ਕੌਰ ਦੀ ਕੁੱਖੋਂ 1 ਜਨਵਰੀ 1918 ਈਸਵੀ ਨੂੰ ਹੋਇਆ। ਆਪ ਅਜੇ ਦੋ ਸਾਲ ਦੇ ਸਨ ਕਿ ਮਾਤਾ ਜੀ ਸਦੀਵੀ ਵਿਛੋੜਾ ਦੇ ਗਏ ਤੇ ਇਹਨਾਂ ਦੀ ਸੰਭਾਲ ਭਰਜਾਈ ਆਸ ਕੌਰ ਨੇ ਕੀਤੀ। ਬਚਪਨ ਵਿਚ ਮਾਂ ਦਾ ਪਿਆਰ ਨਾ ਮਿਲਣ ਕਾਰਨ ਮਾਨਸਿਕ ਪ੍ਰਫੁਲਤਾ ਨਾ ਹੋ ਸਕੀ ਤੇ ਕਈ ਬੀਮਾਰੀਆਂ ਨੇ ਆਣ ਘੇਰਿਆ। ਜਿਸ ਦਾ ਡਾਕਟਰੀ ਅਤੇ ਸੰਤ ਬਾਬਾ ਈਸ਼ਰ ਦਾਸ ਉਦਾਸੀ ਪਾਸੋਂ ਇਲਾਜ ਵੀ ਕਰਵਾਇਆ। ਪਿੰਡ ਮੂਮ ਵਿਖੇ ਬਾਬਾ ਈਸ਼ਰ ਦਾਸ ਜੀ ਨਾਲ ਅਜਿਹਾ ਸੰਪਰਕ ਹੋਇਆ ਕਿ ਪ੍ਰਾਇਮਰੀ ਅਤੇ ਮਿਡਲ ਪਾਸ ਕਰਨ ਉਪਰੰਤ 1931 ਈਸਵੀਂ ਨੂੰ ਆਪ ਇਹਨਾਂ ਦੇ ਡੇਰੇ ਵਿਖੇ ਹੀ ਰਹਿਣ ਲੱਗ ਪਏ। ਘਰ ਵੱਲੋਂ ਉਪਰਾਮ ਹੋ ਕੇ ਲੰਗਰ ਅਤੇ ਡੇਰੇ ਦੀ ਸੇਵਾ ਵਿਚ ਰਹਿੰਦਿਆਂ ਸੰਤ ਨਿਰਮੋਹ ਦਾਸ ਜੀ ਪਾਸੋਂ ਹਿੰਦੀ, ਸੰਸਕ੍ਰਿਤ ਤੇ ਧਾਰਮਿਕ ਵਿੱਦਿਆ ਪ੍ਰਾਪਤ ਕੀਤੀ।

1933 ਵਿਚ ਆਪ ਨੇ ਖੇਤੀਬਾੜੀ ਦਾ ਦੋ ਸਾਲਾ ਕੋਰਸ ਸੈਕਿੰਡ ਡਵੀਜ਼ਨ ਵਿਚ ਪਾਸ ਕੀਤਾ ਤੇ ਫਿਰ ਇਹਨਾਂ ਨੇ ਨੌਕਰੀ ਦੀ ਤਲਾਸ਼ ਸ਼ੁਰੂ ਕਰ ਦਿੱਤੀ। ਉਸ ਸਮੇਂ ਬਰਨਾਲਾ ਜਿਲ੍ਹਾ ਹੁੰਦਾ ਸੀ ਤੇ ਇਹਨਾਂ ਨੇ ਆਪਣੀ ਚਾਚੀ ਦੇ ਭਰਾ ਸ੍ਰ. ਹਰਚੰਦ ਸਿੰਘ ਸਰਾਭਾ ਦੀ ਮਦਦ ਨਾਲ ਡੀ.ਸੀ. ਬਰਨਾਲਾ ਰਾਹੀਂ 1936 ਵਿਚ ਪਟਵਾਰੀ ਦੀ ਨੌਕਰੀ ਹਾਸਲ ਕਰ ਲਈ। ਆਪ ਨੂੰ ਪਟਵਾਰੀ ਦੀ ਨੌਕਰੀ ਕਰਦਿਆਂ ਸ਼ਹਿਰ ਬਰਨਾਲਾ, ਜਲਾਲਦੀ ਵਾਲ, ਹੰਢਿਆਇਆ ਆਦਿ ਵਿਖੇ ਰਹਿਣ ਦਾ ਮੌਕਾ ਮਿਲਿਆ। ਪਿੰਡ ਜਲਾਲਦੀ ਵਾਲ ਵਿਖੇ ਰਹਿੰਦਿਆਂ ਇਹਨਾਂ ਨੇ ਗੁਰਬਾਣੀ ਅਤੇ ਵੇਦਾਂਤ ਦਾ ਕਾਫ਼ੀ ਅਧਿਐਨ ਕੀਤਾ। ਬਹੁਤ ਸਾਰੇ ਨੌਜਵਾਨਾਂ ਨੂੰ ਗੁਰੂ ਘਰ ਨਾਲ ਜੋੜਿਆ। ਪਿੰਡ ਵਾਸੀਆਂ ਨੂੰ ਅੰਧ ਵਿਸ਼ਵਾਸਾਂ, ਵਹਿਮਾਂ, ਭਰਮਾਂ, ਪਾਖੰਡਾਂ ਤੇ ਮਨਮੱਤ ਤੋਂ ਰੋਕ ਕੇ ਗੁਰਮਤਿ ਦੀ ਸਹੀ ਜਾਣਕਾਰੀ ਦਿੱਤੀ। ਇਥੇ ਸ੍ਰ. ਸਰਦਾਰਾ ਸਿੰਘ ਮਾਨ ਰਹਿੰਦੇ ਸਨ, ਜਿਹਨਾਂ ਦੇ

ਘਰ ਕੋਈ ਔਲਾਦ ਨਹੀਂ ਸੀ। ਉਹਨਾਂ ਨੂੰ ਪਰੇਰ ਕੇ ਪਿੰਡ ਵਿਚ ਸਦੀਵੀਂ ਯਾਦਗਾਰ ਬਣਾਉਣ ਲਈ 'ਸਰਦਾਰਾ ਸਿੰਘ ਪ੍ਰਾਇਮਰੀ ਸਕੂਲ' ਚਾਲੂ ਕਰਵਾਇਆ ਜੋ ਅੱਜ 'ਸਰਦਾਰਾ ਸਿੰਘ ਗੌਰਮਿੰਟ ਹਾਈ ਸਕੂਲ' ਦੇ ਨਾਮ ਨਾਲ ਚੱਲ ਰਿਹਾ ਹੈ। ਇਸੇ ਤਰ੍ਹਾਂ ਹੰਢਿਆਏ ਵਿਖੇ ਰਹਿੰਦਿਆਂ ਇਥੋਂ ਦੇ ਇਤਿਹਾਸਿਕ ਗੁਰਦੁਆਰਾ ਸਾਹਿਬ ਦੇ ਮਹੰਤ ਨਰਾਇਣ ਸਿੰਘ ਜਦੋਂ ਚੜ੍ਹਾਈ ਕਰ ਗਏ ਤਾਂ ਇਹਨਾਂ ਨੂੰ ਨਿਗਰਾਨ ਦੀ ਸੇਵਾ ਸੰਭਾਲਣ ਦਾ ਮੌਕਾ ਮਿਲਿਆ ਤਾਂ ਕਰਨਲ ਪ੍ਰਤਾਪ ਸਿੰਘ ਖੁੱਡੀਕਲਾਂ ਤੇ ਬਾਬਾ ਮੂਲ ਚੰਗ ਹੰਢਿਆਇਆ ਰਾਹੀਂ ਗੁਰੂ ਘਰ ਦੀ ਅਥਾਹ ਸੇਵਾ ਕੀਤਾ। 1947 ਈ: ਵਿਚ ਜਦੋਂ ਭਾਰਤ-ਪਾਕਿਸਤਾਨ ਦੀ ਵੰਡ ਹੋਣ ਲੱਗੀ ਮੁਸਲਮਾਨਾਂ ਤੇ ਹਿੰਦੂ-ਸਿੱਖਾਂ ਵਿਚ ਲੜਾਈਆਂ ਹੋਈਆਂ ਤਾ ਹੰਢਿਆਏ ਵਿਖੇ ਮੁਸਲਮਾਨਾਂ ਦੇ ਕਾਫੀ ਘਰ ਸਨ ਇੱਕ ਧੋਬਨ ਨੇ ਆਪਣੇ ਦੋ ਲੜਕੇ ਅਤੇ ਲੜਕੀਆਂ ਸਮੇਤ ਜਦੋਂ ਇਹਨਾਂ ਪਾਸ ਰੱਖਿਆ ਦੀ ਫਰਿਆਦ ਕੀਤੀ ਤਾਂ ਇਹਨਾਂ ਨੇ ਕਈ ਮਹੀਨੇ ਉਹਨਾਂ ਨੂੰ ਆਪਣੇ ਘਰ ਵਿੱਚ ਰੱਖਕੇ ਮਾਨਵ ਪ੍ਰੇਮ ਦਾ ਸਬੂਤ ਦਿੱਤਾ। ਇੱਥੇ ਰਹਿੰਦਿਆਂ ਹੀ ਇਹਨਾਂ ਨੇ ਗੁਰਦੁਆਰੇ ਦੇ ਪ੍ਰਬੰਧ ਵਿਚ ਭਾਰੀ ਯੋਗਦਾਨ ਪਾਇਆ। ਜਦੋਂ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਹੱਥ ਆਇਆ ਤਦ ਵੀ ਇਹਨਾਂ ਨੇ ਸੇਵਾ ਕਰਨ ਦਾ ਕਾਰਨ ਤਨ ਦੇਹੀ ਨਾਲ ਨਿਭਾਇਆ। ਇਥੋਂ ਇਹਨਾਂ ਦੀ ਬਦਲੀ ਪਿੰਡ ਧਨੇਰ ਦੀ ਹੋ ਗਈ। ਇਸ ਸਮੇਂ ਤੱਕ ਇਹਨਾਂ ਨੇ ਆਪਣੀ ਪੱਕੀ ਰਿਹਾਇਸ਼ ਬਰਨਾਲਾ ਵਿਖੇ ਕਰ ਲਈ ਸੀ। ਪਿੰਡ ਧਨੇਰ ਦੇ ਲਾਗੇ ਪਿੰਡ ਚੱਕ ਭਾਈ ਕਾ ਵੀ ਹੈ। ਜਿਥੇ ਇਤਿਹਾਸਿਕ ਗੁਰਦੁਆਰਾ ਹੈ। ਇਥੇ ਇਹਨਾਂ ਨੇ ਆਪਣੇ ਵਿਦਿਅਕ ਗੁਰੂ ਈਸ਼ਰ ਦਾਸ ਜੀ ਨੂੰ ਪਰੇਰ ਕੇ ਸੰਤ ਈਸਰ ਦਾਸ ਉਦਾਸੀਨ ਹਾਈ ਸਕੂਲ ਬਣਵਾਇਆ ਜਿਸ ਵਿੱਚ ਪਿੰਡ ਵਾਸੀਆਂ ਨੇ ਵੀ ਕਾਫੀ ਯੋਗਦਾਨ ਪਾਇਆ, ਪਾਸ ਤੌਰ ਤੇ ਤਹਿਸੀਲਦਾਰ ਜਸਵੰਤ ਸਿੰਘ ਜਿਨ੍ਹਾਂ ਨੇ ਗਿਆਨ ਸਿੰਘ ਰਾੜੇ ਵਾਲਾ, ਸਾਥੀ ਅਮਰ ਸਿੰਘ, ਗੁਰਚੇਤਨ ਸਿੰਘ ਆਦਿ ਰਾਹੀਂ ਇਸ ਸਕੂਲ ਦੀ ਬੜੀ ਮਦਦ ਕੀਤੀ। ਜਦੋਂ ਇਨ੍ਹਾਂ ਦੀ ਬਦਲੀ ਕਰਮਗੜ੍ਹ ਦੀ ਹੋਈ ਤਾਂ ਇਹਨਾਂ ਨੇ ਮੁਜਾਰਿਆਂ ਤੇ ਸਰਦਾਰਾਂ ਦੇ ਫਰਕ ਨੂੰ ਮਿਟਾਉਣ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਤੇ ਮੁਰੱਬਾਬੰਦੀ ਰਾਹੀਂ ਵਿਸ਼ਵੇਦਾਰੀ ਖਤਮ ਕਰਕੇ ਸਮੂਹ ਪਿੰਡ ਵਾਸੀਆਂ ਦਾ ਇਕ ਭਾਈਚਾਰਾ ਬਣਾਉਣ ਵਿਚ ਤਨਦੇਹੀ ਨਾਲ

ਯਤਨ ਕੀਤੇ। ਇਸ ਵਿਚ ਇਨ੍ਹਾਂ ਦੀ ਮਦਦ ਹਰਪਾਲ ਸਿੰਘ ਦਸੌਂਦਾ ਵਾਲਾ ਤੇ ਗੁਰਬਖ਼ਸ਼ੀਸ ਸਿੰਘ ਨੇ ਕੀਤੀ। ਸ੍ਰ: ਗੁਰਬਖ਼ਸ਼ੀਸ ਸਿੰਘ ਬਾਅਦ ਵਿਚ ਐਮ.ਐਲ.ਏ ਬਣੇ।

ਇਸ ਸਮੇਂ ਤੱਕ ਆਪ ਜੀ ਦਾ ਵਿਆਹ ਸ੍ਰੀਮਤੀ ਬਲਵੰਤ ਕੌਰ ਨਾਲ ਹੋ ਚੁੱਕਾ ਸੀ। ਪੰਜ ਪੁੱਤਰ ਇਕ ਪੁੱਤਰੀ ਨੂੰ ਜਨਮ ਦੇ ਕੇ ਉਹ ਸਦੀਵੀਂ ਵਿਛੋੜਾ ਦੇ ਗਏ। ਘਰ ਦੀ ਤੇ ਬੱਚਿਆਂ ਦੀ ਸਾਰੀ ਜ਼ਿੰਮੇਵਾਰੀ ਇਹਨਾਂ ਉਪਰ ਆਣ ਪਈ। ਜਿਸ ਕਾਰਨ ਧਾਰਮਿਕ ਅਤੇ ਸਮਾਜਿਕ ਸੇਵਾ ਵੀ ਆਪਣੇ ਹੱਥੋਂ ਛੁੱਟ ਗਈ ਪਰ ਠੇਕੇਦਾਰ ਨਰਾਇਣ ਸਿੰਘ ਅਤੇ ਹੋਰ ਦੋਸਤਾਂ ਦੀ ਪ੍ਰੇਰਨਾ ਕਾਰਨ ਦੂਸਰੀ ਸ਼ਾਦੀ ਕਰਵਾਈ ਗਈ ਜਿਸ ਤੋਂ ਇੱਕ ਪੁੱਤਰ ਤੇ ਤਿੰਨ ਪੁੱਤਰੀਆਂ ਇਹਨਾਂ ਦੇ ਪਰਿਵਾਰ ਵਿਚ ਹੋਰ ਸ਼ਾਮਲ ਹੋ ਗਈਆਂ। ਸੁਪਤਨੀ ਦੇ ਚੰਗੇ ਸੁਭਾਅ ਕਾਰਨ ਇਹਨਾਂ ਨੇ ਆਪਣੇ ਮਨ ਤੋਂ ਸਾਰਾ ਪਰਿਵਾਰਿਕ ਬੋਝ ਲਾਹ ਦਿੱਤਾ ਤੇ ਬੱਚਿਆਂ ਨੂੰ ਉੱਚ ਵਿੱਦਿਆ ਦਿਵਾਉਣ ਵਿੱਚ ਇਹਨਾਂ ਦੀ ਸੁਪੱਤਨੀ ਨੇ ਭਾਰੀ ਯੋਗਦਾਨ ਪਾਇਆ। ਇਹਨਾਂ ਦਾ ਵੱਡਾ ਲੜਕਾ ਸੁਰਿੰਦਰ ਸਿੰਘ ਕਨੇਡਾ ਵਿਖੇ ਸਮੇਤ ਪਰਿਵਾਰ ਰਹਿੰਦਾ ਹੈ, ਦੂਸਰਾ ਲੜਕਾ ਕੇ.ਐਸ. ਗਰਚਾ ਤੇ ਉਸਦੀ ਸੁਪਤਨੀ ਬੀ.ਜੀ.ਐਸ. ਪਬਲਿਕ ਸਕੂਲ ਵਿਖੇ ਅਧਿਆਪਕ ਸਨ, ਰਿਟਾਇਰਮੈਂਟ ਤੋਂ ਬਾਅਦ ਪਰਿਵਾਰ ਸਮੇਤ ਕਨੇਡਾ ਵਿੱਚ ਰਹਿੰਦਾ ਹੈ। ਤੀਸਰਾ ਜਗਦੀਪ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਫਾਈਨ ਆਰਟ ਵਿਭਾਗ ਵਿੱਚ ਲੈਕਚਰਾਰ ਹੈ ਤੇ ਪੰਜਾਬ ਦਾ ਉੱਘਾ ਕਲਾਕਾਰ ਹੈ ਅਤੇ ਨੈਸ਼ਨਲ ਕਲਾ ਅਕਾਦਮੀ ਅਵਾਰਡ ਵਿਨਰ ਹੈ, ਚੌਥਾ ਨਵੋਦਿਆ ਸਕੂਲ ਵਿਖੇ ਅਧਿਆਪਕ ਹੈ, ਜਿਹੜਾ ਨਵੋਦਿਆ ਸਕੂਲ ਟੀਚਰ ਨੈਸ਼ਨਲ ਅਵਾਰਡੀ ਹੈ। ਪੰਜਵਾਂ ਟੀ.ਵੀ. ਸੈਂਟਰ ਜਲੰਧਰ ਵਿਚ ਹੈ ਤੇ ਛੇਵਾਂ ਇਹਨਾਂ ਪਾਸ ਰਹਿ ਕੇ ਘਰ ਦੀ ਖੇਤੀ ਤੇ ਸੇਵਾ ਸੰਭਾਲ ਦਾ ਕਾਰਜ ਕਰ ਰਿਹਾ ਹੈ। ਇਸ ਤਰ੍ਹਾਂ ਗਿਆਨੀ ਜੀ ਦਾ ਸਾਰਾ ਪਰਿਵਾਰ ਖੁਸ਼ੀ ਤੇ ਆਦਰਸ਼ ਪਰਿਵਾਰ ਕਿਹਾ ਜਾ ਸਕਦਾ ਹੈ।

ਆਪ ਜੀ ਦੀ ਉਮਰ ਅੱਜ ਭਾਵੇਂ ਦਹਾਕਿਆਂ ਤੋਂ ਵਧ ਚੁੱਕੀ ਹੈ ਪਰ ਗੁਰਮਤਿ ਅਧਿਐਨ, ਵੇਦਾਂਤ ਤੇ ਹਿੰਦੂ ਮਤ ਦੇ ਗ੍ਰੰਥ ਦਾ ਅਧਿਐਨ ਕਰਨ ਦੀ ਰੁਚੀ ਅਜੇ ਮੱਠੀ ਨਹੀਂ ਪਈ। ਸਮਾਜ ਸੇਵਾ ਤੇ ਧਰਮ ਦੇ ਖੇਤਰ ਵਿਚ ਅਜੇ ਵੀ ਇਹਨਾਂ ਨੂੰ ਨੌਜਵਾਨਾਂ

ਵਾਂਗ- ਫੁਰਤੀਲੇ ਕਾਰਜ ਕਰਦਿਆਂ ਵੇਖਿਆ ਜਾ ਸਕਦਾ ਹੈ। ਆਪਣੇ ਜੀਵਨ ਤਜ਼ਰਬੇ ਤੋਂ ਹਾਸਲ ਕੀਤੀ ਧਾਰਮਿਕ ਵਿੱਦਿਆ ਨੂੰ ਖਾਸ ਤੌਰ ਤੇ ਗੁਰਮਤਿ ਪ੍ਰਚਾਰ ਨੂੰ ਮੁੱਖ ਰੱਖਕੇ ਆਪ ਨੇ ਦਰਜਨਾਂ ਹੀ ਛੋਟੀਆਂ ਛੋਟੀਆਂ ਪੁਸਤਕਾਂ ਪ੍ਰਕਾਸ਼ਿਤ ਕਰਕੇ ਸੰਗਤਾਂ ਵਿਚ ਵੰਡੀਆਂ, ਜਿਹਨਾਂ ਦੀ ਇਲਾਕੇ ਭਰ ਵਿਚ ਕਾਫੀ ਪ੍ਰਸੰਸਾ ਹੋਈ। ਇਸ ਤੋਂ ਇਲਾਵਾ ਅਜਿਹੀਆਂ ਦਰਜਨਾ ਹੀ ਹੋਰ ਪੁਸਤਕਾਂ ਦੇ ਅਣ ਪ੍ਰਕਾਸ਼ਿਤ ਖਰੜੇ ਇਹਨਾਂ ਪਾਸ ਮੌਜੂਦ ਹਨ ਪਰ ਸਿਹਤ ਅਤੇ ਸਰੀਰ ਵੱਲੋਂ ਪੂਰੀ ਤਰ੍ਹਾਂ ਤੰਦਰੁਸਤ ਨਾ ਹੋਣ ਕਾਰਨ ਆਪ ਇਹਨਾਂ ਨੂੰ ਪ੍ਰਕਾਸ਼ਿਤ ਕਰਨ ਪੱਖੋਂ ਮਜਬੂਰ ਦਿਖਾਈ ਦਿੰਦੇ ਹਨ ਜਿਸ ਲਈ ਦਾਨੀ ਸੱਜਣਾਂ ਅਤੇ ਧਰਮ ਪ੍ਰਚਾਰਕ ਸੰਸਥਾਵਾਂ ਨੂੰ ਅੱਗੇ ਆਉਣ ਦੀ ਜ਼ਰੂਰਤ ਹੈ।

***ਪ੍ਰਿ. ਕਰਮ ਸਿੰਘ ਭੰਡਾਰੀ***

(ਪੱਤਰਕਾਰ ਬਰਨਾਲਾ)

# ਭਾਰਤੀ ਸਭਿਅਤਾ ਅਤੇ ਧਾਰਮਿਕ ਸੰਸਕ੍ਰਿਤੀ

ਅਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਭਾਵ ਆਰੀਅਨ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ ਇਤਿਹਾਸ ਦੀ ਖੋਜ ਦੇ ਆਧਾਰ ਤੇ ਭਾਰਤ ਵਿਚ ਸਿੰਧੂ ਘਾਟੀ ਦੀ ਸਭਿਅਤਾ ਸੀ, ਜਿਹੜੀ ਕਿ ਦੁਨੀਆਂ ਦੀਆਂ ਸੰਸਕ੍ਰਿਤੀਆਂ ਵਿੱਚੋਂ ਸਭ ਤੋਂ ਉੱਤਮ ਮੰਨੀ ਜਾਂਦੀ ਸੀ, ਤੇ ਹੋਰ ਸਭਿਅਤਾਵਾਂ ਜਿਵੇਂ ਸਮੇਰੀ, ਯੂਨਾਨੀ, ਰੋਮਨ ਪੁੰਗਰ ਰਹੀਆਂ ਸਨ, ਪਰ ਖੋਜ ਦੇ ਆਧਾਰ ਤੇ ਸਿੰਧੂ ਘਾਟੀ ਦੀ ਸਭਿਅਤਾ ਉੱਚੀ ਮੰਨੀ ਜਾਂਦੀ ਸੀ।

ਭਗਤੀ ਲਹਿਰ ਦੇ ਆਧਾਰ ਤੇ ਆਰੀਅਨਾਂ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ ਇਥੇ ਦੀ ਧਾਰਮਿਕ ਅਵਸਥਾ ਵਿੱਚ ਸੂਰਜ, ਚੰਦ, ਹਵਾ, ਅੱਗ, ਪਾਣੀ ਆਦਿ ਦੀ ਪੂਜਾ ਹੁੰਦੀ ਸੀ, ਪਰ ਕੋਈ ਸ਼ਕਲ ਬਣਾ ਕੇ ਨਹੀਂ ਕੇਵਲ ਸ਼ਕਤੀ ਸਮਝ ਕੇ[1] ਇਨ੍ਹਾਂ ਦੇ ਉਪਰ ਸਰਵ-ਸ਼ਕਤੀਮਾਨ ਭੀ ਗੈਬੀ ਸ਼ਕਤੀ ਦੇ ਲਿਹਾਜ਼ ਨਾਲ ਹੀ ਪੂਜਿਆ ਜਾਂਦਾ ਸੀ। ਕਿਸੇ ਮਨੁੱਖ ਦੀ ਪੂਜਾ ਨਹੀਂ ਸੀ ਹੁੰਦੀ। ਇਕ ਈਸ਼ਵਰ ਸਰਵ-ਸ਼ਕਤੀਮਾਨ ਦੀ ਪੂਜਾ ਅਸਲ ਭਗਤੀ ਸੀ। ਤਿੰਨ ਹਜ਼ਾਰ ਸਾਲ ਪੂਰਵ ਮਸੀਹ, ਆਰੀਅਨਾਂ ਦੇ ਟੋਲੇ, ਲੁਟੇਰਿਆਂ ਦੀ ਸ਼ਕਲ ਵਿੱਚ ਘੋੜਿਆਂ ਤੇ ਚੜ੍ਹ ਕੇ ਪੱਛਮ-ਉੱਤਰ ਵਲੋਂ ਭਾਰਤ ਵਿਚ ਆਏ। ਇਹਨਾਂ ਦਾ ਨਿਸ਼ਾਨਾ ਦੇਸ਼ ਨੂੰ ਲੁੱਟਣਾ ਤੇ ਇੱਥੇ ਆਪਣਾ ਰਾਜ ਕਾਇਮ ਕਰਨਾ ਸੀ। ਭਾਰਤੀ ਲੋਕ ਲੜਨਾ ਨਹੀਂ ਸਨ ਜਾਣਦੇ। ਮਾਨਵ ਵਿਕਾਸ ਦੀ ਖੋਜ ਵਿਚ ਸਿੰਧ ਘਾਟੀ ਦੀ ਸਭਿਅਤਾ ਦੇ ਪਤਨ ਤੋਂ ਪਤਾ ਲਗਦਾ ਹੈ ਕਿ ਇਥੋਂ ਦੀ ਆਬਾਦੀ ਨੂੰ ਲੁੱਟਣ ਤੋਂ ਬਾਦ ਪਿੰਡਾਂ ਦੇ ਪਿੰਡ ਫੂਕੇ ਗਏ, ਜਿਨ੍ਹਾਂ ਵਿਚ ਰੋਜ਼ ਦੇ ਰੋਜ਼ ਹੀ ਲੱਖਾਂ ਪੁਰਸ਼, ਔਰਤਾਂ ਅਤੇ ਬੱਚੇ ਫੂਕੇ ਜਾਂਦੇ, ਲੋਕ ਜਾਨਾਂ ਬਚਾਉਣ ਲਈ ਪਹਾੜਾਂ ਵੱਲ ਨੂੰ ਜਾਂ ਦੱਖਣ ਵੱਲ ਨੂੰ ਭੱਜਦੇ ਗਏ। ਜਿਹੜੇ ਆਰੀਅਨਾਂ ਦੇ ਕਾਬੂ ਆ ਜਾਂਦੇ ਉਨ੍ਹਾਂ ਨੂੰ ਉਹ ਆਪਣੇ ਗੁਲਾਮ ਬਣਾ ਲੈਂਦੇ। 1900-1901ਈ. ਦੇ ਐਟਲਸ ਨਕਸ਼ਿਆਂ ਤੋਂ ਪਤਾ ਲਗਦਾ ਹੈ ਕਿ ਰਾਮਾਇਣ ਦੇ ਸਮੇਂ ਭਾਰਤ ਉਪਰ ਸਤਲੁਜ ਨਦੀ ਤੋਂ ਕ੍ਰਿਸ਼ਨਾ ਨਦੀ ਤਕ ਆਰੀਅਨਾਂ ਦਾ ਰਾਜ ਸੀ। ਕ੍ਰਿਸ਼ਨਾ ਨਦੀ ਤੋਂ ਨਰਬਦਾ ਨਦੀ ਤਕ ਬਾਨਰ ਰਾਜ, ਅੱਗੇ ਰਾਵਣ ਰਾਜ ਨਰਬਦਾ ਤੋਂ ਥੱਲੇ ਸਮੁੰਦਰ ਤਕ ਲੰਕਾ ਰਾਵਣਰਾਜ।

ਉਸ ਵੇਲੇ ਆਰੀਅਨ ਰਾਜ ਵਿਚ ਆਸਤਿਕਤਾ ਦਾ ਪਹਿਲਾ ਹਿੱਸਾ ਸੀ ਰੱਬੀ ਸ਼ਕਤੀਆਂ ਦੀਆਂ ਮੂਰਤੀਆਂ ਬਣਾ ਕੇ ਪੂਜਣਾ। ਰਾਜਿਆਂ ਨੇ ਆਪਣੇ ਆਪ ਨੂੰ ਰੱਬੀ ਸ਼ਕਤੀ ਦੇ ਵਾਰਸ ਸਾਬਤ ਕਰਕੇ ਆਪਣੀ ਪੂਜਾ ਕਰਾਉਣੀ, ਆਪਦੇ ਸਾਥੀ ਜੋ ਰਾਜਿਆਂ ਦੇ ਸੁਰ ਵਿਚ ਚਲਦੇ ਉਹਨਾਂ ਦੇ ਨਾਉਂ ਦੇਵਤੇ ਅਤੇ ਜਿਹੜੇ ਇਹਨਾਂ ਦੇ ਉਲਟ ਜਾਂ ਉਸ ਵੇਲੇ ਦੇ ਰਾਜਿਆਂ ਦੇ ਵਿਰੁੱਧ ਹੁੰਦੇ, ਉਨ੍ਹਾਂ ਨੂੰ ਅਸੁਰ ਜਾਂ ਰਾਕਸ਼ਸ਼ ਨਾਉਂ ਦਿੱਤਾ ਤੇ ਦੇਵਤਿਆਂ ਦੀ ਪੂਜਾ ਤੇ ਭੀ ਦੁਰਗਤੀ ਸ਼ੁਰੂ ਕੀਤੀ। ਉਸ ਵੇਲੇ ਦੇ ਆਦਿ ਵਾਸੀ ਕਬੀਲੇ ਜਾਂ ਵਸੰਸ਼ ਦੇ ਲਿਹਾਜ਼ ਨਾਲ ਦਰਾਵੜ, ਬਾਨਰ, ਭੀਲ, ਆਦਿ ਕਹਾਉਂਦੇ ਸਨ, ਨੂੰ ਅਸੁਰ ਜਾਂ ਰਾਕਸ਼ਸ਼ ਤੇ ਆਰੀਆਂ ਦੇ ਪਹਿਲੇ ਰਾਜੇ ਇੰਦਰ ਬ੍ਰਹਮਾ ਵਿਸ਼ਨੂੰ ਆਦਿ ਨੂੰ ਰੱਬੀ ਸ਼ਕਤੀ ਦੇ ਜਾਨਸ਼ੀਨ ਬਣਾ ਕੇ, ਦੇਵਤੇ ਨਾਉਂ ਘਰ, ਪੂਜਨੀਕ ਬਣਾ ਦਿੱਤਾ। ਇਸ ਤਰ੍ਹਾਂ ਇਕ ਈਸ਼ਵਰੀ ਸ਼ਕਤੀ ਦੇ ਪੁਜਾਰੀ ਆਦਿ ਨਾਲ ਭਾਰਤੀ ਕਮਜ਼ੋਰ ਹੋ ਗਏ ਤੇ ਮੂਰਤੀ ਪੂਜਕ ਰਾਜ ਸ਼ਕਤੀ ਨਾਲ ਉਪਰ ਹੋ ਗਏ। ਉਹਨਾਂ ਨੇ ਮਿਥ ਕੇ ਵੇਦਾਂ ਸ਼ਾਸਤਰਾਂ ਅਤੇ ਪੁਰਾਣਾ ਸਮ੍ਰਿਤੀਆਂ ਦੀਆਂ ਰਚਨਾਵਾਂ ਕੀਤੀਆਂ ਜੋ ਮੂਰਤੀ ਪੂਜਕ ਆਸਤਿਕਤਾ ਨੂੰ ਉਪਰ ਲੈ ਗਏ ਤੇ ਇਕ ਈਸ਼ਵਰ ਪੂਜਕ ਆਸਤਿਕਤਾ ਪਿੱਛੇ ਰਹਿ ਗਈ ਜਾਂ ਕਾਫ਼ੀ ਹੱਦ ਤੱਕ ਦੱਬ ਹੀ ਗਈ। ਉਕਤ ਗ੍ਰੰਥਾਂ ਦੇ ਲਿਖਾਰੀਆਂ ਨੇ ਉਸ ਸਮੇਂ ਦੀ ਰਾਜ ਕਰ ਰਹੀ ਸ਼ਕਤੀਸ਼ਾਲੀ ਜਮਾਤ ਲਈ ਕਾਨੂੰਨ ਬਣਾਏ। ਉਸ ਵੇਲੇ ਦਾ ਕਾਨੂੰਨ ਮੰਤਰੀ ਮੰਨੂੰ ਇਕ ਕੱਟੜ ਬ੍ਰਾਹਮਣ ਸੀ ਜਿਸ ਨੇ ਭਾਰਤ ਦੀ ਸਾਰੀ ਵਸੋਂ ਨੂੰ ਦੋ ਹਿੱਸਿਆਂ ਵਿੱਚ ਵੰਡਿਆ। ਪਹਿਲਾ ਹਿੱਸਾ ਉੱਤਮ ਜਿਸ ਨੂੰ ਸਵ੍ਰਨ ਕਹਿੰਦੇ ਸਨ। ਇਹ ਕੇਵਲ ਆਰੀਆ ਆਪ ਹੀ ਸਨ, ਦੂਜੇ ਹਿੱਸੇ ਵਿੱਚ ਗੁਲਾਮ ਜਾਂ ਆਦਿ ਵਾਸੀ ਜਿਨ੍ਹਾਂ ਨੂੰ ਸ਼ੂਦਰ ਕਹਿੰਦੇ ਸਨ।

ਆਰੀਅਨਾਂ ਨੇ ਤਿੰਨ ਗਰੁਪ ਬਣਾਏ, ਪਹਿਲੇ ਬ੍ਰਾਹਮਣ, ਦੂਜੇ ਕਸ਼ਤ੍ਰੀ ਅਤੇ ਤੀਜੇ ਵੈਸ਼। ਬ੍ਰਾਹਮਣ ਬਿਨਾਂ ਕੰਮ ਕੀਤੇ ਪੂਜਣ ਯੋਗ, ਕਸ਼ਤ੍ਰੀ (ਖੱਤਰੀ) ਰਾਜ ਕਰਨ ਲਈ ਤੇ ਫੌਜੀ ਰਾਖੇ ਅਤੇ ਵੈਸ਼ ਆਰੀਅਨ ਦੇ ਲੇਖਕਾਕਾਰ ਹਰ ਸਰਕਾਰੀ ਕੰਮ ਦੇ ਲਿਖਾਰੀ। ਇਸ ਤਰ੍ਹਾਂ ਆਦਿ ਵਾਸੀਆਂ ਦੇ ਭੀ ਤਿੰਨ ਗਰੁੱਪ ਹੀ ਬਣਾਏ, ਪਹਿਲਾਂ ਕਬੀਲੇ ਜਾਂ ਗੋਤ ਵਿਚੋਂ ਜ਼ਮੀਨਾਂ ਵਾਹੁਣ ਵਾਲੇ ਦੂਜੇ ਘਰੇਗੀ ਸੇਵਾਦਾਰ ਲਾਗੀ ਤੀਜਾ ਘਟੀਆ ਸੇਵਾਦਾਰ ਗੰਦ ਚੁਕਣ ਵਾਲੇ ਜਾਂ ਮੁਰਦਾਰ ਢੋਣ ਵਾਲੇ। ਇਸ ਵੰਡ ਨੂੰ ਵੇ

ਦਾਂ ਦੀਆਂ ਲਿਖਤਾਂ ਮੁਤਾਬਕ ਇੰਨਾਂ ਪੱਕਾ ਕੀਤਾ ਕਿ ਇਸ ਨੂੰ ਰੱਬੀ ਸ਼ਕਤੀ ਦੀ ਦੇਣ ਹੀ ਜ਼ਾਹਰ ਕੀਤਾ ਦੇਖੋ:

**ਯੂਜਰ ਵੇਦ ਅਧਿਆਇ, ਸ਼ਲੋਕ**

ਮੂਲ ! ਬ੍ਰਹਮਣੋ ਸਯ ਮੁਖ ਯਾਂ। ਸ਼ੀਦ ਬਾਹੂ ਰਾਜ ਨਯਿਕ੍ਰਿਤ।।

ਅਰਥ: ਬ੍ਰਾਹਮਣ ਰਬ ਦੇ ਮੁਖ ਚੋਂ ਰਾਜ ਤੇ ਨਿਆਂ ਕਰਨ ਲਈ।।

ਮੂਲ ! ਉਰੂ ਤਦ ਜਯਯ ਦਵੈਸਯ। ਪਦ ਅਯਾਜਤ।।

ਅਰਥ: ਉੱਗੇ ਭਾਵ ਪੈਦਾ ਹੋਇ ਤਦੋਂ ਪੱਟਾਂ ਵਿਚੋਂ ਵੈਸ਼। ਪੈਰਾਂ ਵਿਚੋਂ ਸ਼ੂਦਰ ਅਧੀਨ ਰਹਿਣ ਵਾਲੇ । ਇਸ ਤਰ੍ਹਾਂ ਵੇਦਾਂ ਨੇ ਮਨੁੱਖਤਾ ਦੀਆਂ ਵੰਡੀਆਂ ਪਾ ਦਿੱਤੀਆਂ ਤੇ ਇਸ ਭੈੜੀ ਵੰਡ ਦਾ ਦੋਸ਼ੀ ਭੀ ਦੁਨੀਆਂ ਦੇ ਰਚਣਹਾਰ ਈਸ਼ਵਰ ਨੂੰ ਹੀ ਬਣਾ ਦਿੱਤਾ।

ਆਰੀਅਨਾਂ ਨੇ ਆਪਣੀ ਉੱਚਤਾ ਬਣਾਈ ਰੱਖਣ ਵਾਸਤੇ ਇਸ ਵੰਡ ਨੂੰ ਸ੍ਰਿਸ਼ਟੀ ਰਚਨਾ ਦੇ ਸਮੇਂ ਦਾ ਹੀ ਦੱਸ ਦਿਤਾ ਤੇ ਇਸ ਕਾਨੂੰਨ ਨੂੰ ਪੱਕਾ ਕਰ ਦਿੱਤਾ ਕਿ ਤੁਸੀਂ ਜਨਮ ਤੋਂ ਹੀ ਵੇਦਾਂ ਕਰਕੇ ਸ਼ੂਦਰ ਬਣ ਜਾਂਦੇ ਹੋ, ਇਸ ਵਿਚ ਕਿਸੇ ਦਾ ਦੋਸ਼ ਨਹੀਂ ਹੈ।।

ਹੋਰ ਦੇਖੋ: ਮੰਨੂੰ ਸਮਿਰਤੀ ਅਧਿਆਇ 10

1. ਚੰਡਾਲ, ਸਪੁਚਾ, ਨਾ ਤੂੰ ਬਾਹਰ। ਗ੍ਰਾਮਾਤ ਪ੍ਰਤਿ ਸਰਯ।।
2. ਅਪ ਪਾਪ ਤਰਾ ਸਚ ਕਰ ਤੱਬਯਾ। ਧਨ ਮੇਸ਼ਾ ਸਵ, ਗਰਦ ਭਯਾ।।

   ਵਡ-ਪਾਪ ਹੈ ਉਹਨਾਂ ਦਾ ਸ੍ਵ ਕੰਮ ਕਰਨਾ। ਉਹਨਾਂ ਦਾ ਧਨ ਕੁੱਤੇ ਤੇ ਗਧੇ ਹੋਣ।।
3. ਵਸਾਸ਼ਿ ਮੱਤ ਚਲੇਨਿ। ਭਿੰਨ ਭੰਡੇਸ਼ ਮੋ ਜਨਮ।।

   ਮਤ ਭਰੋਸਾ ਕਰੋ ਉਹਨਾਂ ਤੇ। ਕਿਤੇ ਉਕਤ ਬੰਧਨਾਂ ਤੋਂ ਅੱਗੇ ਨਾ ਚਲ ਪੈਣ ਇਸ ਜਨਮ ਵਿਚ।
4. ਕਾਸਰਣਯ ਸਮ ਲੰਕਾਰ ! ਪਰਵਰਜਯਾ ਚ ਨਿਤੰਯਮ।।

ਕਠੋਰਤਾ ਨਾਲ ਇਕ ਸੁਰ ਚਲਾਓ। ਪੂਰੀ ਤਰ੍ਹਾਂ ਵਰਜੀ ਰਖੋ ਨਿਤਾ ਪ੍ਰਤੀ ਹੀ।।

5. ਅੰਠ ਮੇਸ਼ਾ ਪ੍ਰਾਧੀਨੰ ਦੇਯੰ। ਸਿਯਾ ਭਿੰਨ ਭਾਜਨੇ ।।

ਉਹ ਅਠੇ ਪਹਿਰ ਪ੍ਰਾਏ ਵਸ ਰਹਿਨ। ਕਿਤੇ ਇਸ ਅਸੂਲ ਤੋਂ ਭੱਜਣ ਨਾ।।

6. ਗਤਹੋ ਨਾ ਵਿਚਾਰ ਸਤੇ ਗ੍ਰਾਮੇਸ਼ੂ ਨਗਰੇ ਸਚ।।

ਦਿਨੇ ਨਹੀਂ ਕੇਵਲ ਰਾਤ ਨੂੰ ਹੀ ਉਹ ਪਿੰਡਾਂ ਵਿਚ ਜਾ ਸਕਣ ।।

ਕਿਤੇ ਉਹ ਦੂਜਿਆਂ ਨੂੰ ਸਾਫ ਰਹਿੰਦਾ ਦੇਖ ਉਹ ਆਪ ਸ਼ੁਧ ਰਹਿਣ ਦੀ ਕੋਸ਼ਿਸ਼ ਨਾ ਕਰਨ।ਇਹ ਹਾਲ ਕੀਤਾ ਹੋਇਆ ਸੀ ਆਰੀਆਂ ਵਲੋਂ ਆਦਿ ਵਾਸੀ ਭਾਰਤੀਆਂ ਦਾ।

ਇਹਨਾਂ ਨੂੰ ਇਹ ਚੰਡਾਲ, ਸਪੁਚ, ਦਾਸ ਕਹਿੰਦੇ ਸਨ ਤੇ ਉਹਨਾਂ ਨੂੰ ਗੁਲਾਮ ਬਣਾ ਕੇ ਰਖਦੇ ਸਨ।

ਇਸ ਬਾਰੇ ਪ੍ਰੋ. ਸਾਹਿਬ ਸਿੰਘ ਜੀ ਆਪਣੀ ਪੁਸਤਕ ਜੀਵਨ ਬਿਰਤਾਂਤ ਗੁਰੂ ਨਾਨਕ ਦੇਵ ਜੀ ਪੰਨਾ 90 ਤੋਂ 101 ਤੱਕ ਲਿਖਦੇ ਹਨ।

''ਜਦ ਆਰੀਆ ਲੋਕ ਭਾਰਤ ਆਏ ਉਹਨਾਂ ਨੇ ਆਦਿਵਾਸੀਆਂ ਨੂੰ ਕਤਲ ਕੀਤਾ, ਉਹਨਾਂ ਦੀਆਂ ਜਾਇਦਾਦਾਂ ਖੋਹ ਲਈਆਂ ਜੇਹੜੇ ਅੜੇ ਉਹ ਕਤਲ ਕਰ ਦਿੱਤੇ, ਜਿਨ੍ਹਾਂ ਨੇ ਮਿੰਨਤ ਕੀਤੀ ਉਹਨਾਂ ਨੂੰ ਗੁਲਾਮ ਬਣਾਇਆ, ਜਿਹੜੇ ਗੁਲਾਮ ਨਾ ਬਣੇ ਉਹ ਪਹਾੜਾਂ ਜੰਗਲਾਂ ਨੂੰ ਭੱਜ ਗਏ। ਉਹਨਾਂ ਦਾ ਨਉਂ ਰਾਕਸ਼ਸ਼ ਰੱਖ ਦਿੱਤਾ ਤੇ ਬਾਕੀ ਗਰੀਬ ਮਜ਼ਬੂਰ ਲੋਕਾਂ ਨੂੰ ਪਹਿਲੇ ਕਿਸਾਨ, ਫੇਰ ਘਰੋਗੀ ਸੇਵਕ (ਲਾਗੀ) ਭਾਵ ਨਾਈ ਝਿਉਰ, ਛੀਂਬੇ, ਘੁਮਾਰ ਆਦਿ ਤੇ ਤੀਜੇ ਦਰਜੇ ਤੇ ਸਫਾਈ ਤੇ ਗੰਦ ਸਾਫ਼ ਕਰਨ ਵਾਲੇ ਸ਼ੂਦਰ ਚੂਹੜੇ, ਖ਼ਾਕਰੋਬ ਆਦਿ ਤੇ ਮੁਰਦਾਰ ਪਸ਼ੂ ਢੋਣ ਵਾਲਿਆਂ ਨੂੰ ਚਮਾਰ ਨਾਉ ਕਹਿ ਕੇ ਬਲਾਉਂਦੇ ਤੇ ਇਹਨਾਂ ਦੀ ਲੱਗੀ ਹਵਾ ਭੀ ਆਪਣੇ ਵੱਲ ਆਉਂਦੀ ਨਾ ਸਹਾਰਦੇ, ਉਹਨਾਂ ਦੇ ਸਿਰ ਤੇ ਹੱਡ ਦੀ ਜਾਂ ਝਾੜ ਦੀ ਨਿਸ਼ਾਨੀ ਭੀ ਲੱਗੀ ਹੁੰਦੀ ਜਿਸ ਨਾਲ ਉਨ੍ਹਾਂ ਦੀ ਦੂਰੋਂ ਪਛਾਣ ਹੋ ਜਾਂਦੀ ਸੀ।''

ਬ੍ਰਾਹਮਣ ਗ੍ਰੰਥਾਂ ਦੇ ਹੋਰ ਵਿਚਾਰ ਅਰਥ-ਰੂਪ ਵਿਚ।

ਮਨੂ ਸਿਮਰਤੀ ਅਧਿ:5 ਸਲੋਕ ਦਾ ਅਰਥ

1. ਜੇ ਸ਼ੂਦਰ ਉੱਚੀ ਜ਼ਾਤ ਦੇ ਪੁਰਸ਼ ਨੂੰ ਕਠੋਰ ਸ਼ਬਦ ਨਾਲ ਬੁਲਾਵੇ ਰਾਜਾ ਉਸ ਸ਼ੂਦਰ ਦੀ ਜੀਭ ਕੱਟ ਦੇਵੇ।

2. ਸ਼ਲੋਕ ਜੇ ਸ਼ੂਦਰ ਪੋਰ ਜਾਤੀ ਨੂੰ ਦੁਰਬਚਨ ਕਰੇ ਤਾਂ ਰਾਜਾ ਉਸ ਦੇ ਗਲ ਵਿਚ 10 ਉਂਗਲ ਲੰਬਾ ਸਰੀਆ ਗਰਮ ਕਰਕੇ ਪਾ ਦੇਵੇ।

3. ਸਲੋਕ ਜੇ ਸ਼ੂਦਰ ਕਿਸੇ ਤਰ੍ਹਾਂ ਧਨ ਜੋੜ ਲਵੇ ਜਾਂ ਵੈਸ਼ ਪਾਸੋਂ ਠੱਗੀ ਨਾਲ ਜਾਂ ਜ਼ੋਰ ਨਾਲ ਖੋਹ ਲੈਣ ਤਾਂ ਕਸ਼ੱਤਰੀ ਉਸ ਨੂੰ ਕੁਟ ਮਾਰ ਕੇ ਧਨ ਖੋਹ ਕੇ ਬ੍ਰਾਹਮਣਾਂ ਨੂੰ ਦੇ ਦੇਵੇ।

4. ਸ਼ਲੋਕ ਸ਼ੂਦਰ ਜਿਸ ਹੱਥ ਜਾਂ ਪੈਰ ਨਾਲ ਦੂਜੀ ਜ਼ਾਤ ਦੇ ਨੂੰ ਮਾਰੇ ਰਾਜਾ ਉਸ ਦਾ ਉਹ ਅੰਗ ਕੱਟ ਦੇਵੇ।

5. ਵਸ਼ਿਸ਼ਟ ਸਹੰਤਾ ਅਧਿ: ਸ਼ੂਦਰ ਦੀ ਬੁੱਧੀ ਨੂੰ ਵਿਕਸਤ ਨਾ ਹੋਣ ਦਿਓ, ਉਸ ਨੂੰ ਵਿਦਿਆ ਤੋਂ ਵਰਜਿਤ ਰੱਖੋ, ਸ਼ੂਦਰ ਨੂੰ ਸਿਖਿਆ ਦੇਣ ਵਾਲਾ ਨਰਕ ਨੂੰ ਜਾਂਦਾ ਹੈ।

7. ਪ੍ਰਾਸਰ ਸਹੰਤਾ ਅਧਿ: 3 ਬਦਚਲਨ, ਆਚਰਨਹੀਣ, ਬ੍ਰਾਹਮਣ ਪੂਜਣ ਯੋਗ ਹੈ ਪਰ ਸ਼ੂਦਰ ਤਪੱਸਵੀ ਸਦਾਚਾਰੀ ਹੁੰਦਾ ਹੋਇਆ ਭੀ ਪਾਪੀ ਹੈ।

8. ਜੇ ਬ੍ਰਾਹਮਣ ਚੋਰੀ ਕਰਦਾ ਹੈ ਜਾਂ ਠੱਗੀ ਮਾਰਦਾ ਹੈ ਤਾਂ ਇਹ ਦੋਸ਼ ਰਾਜੇ ਦਾ ਹੈ ਕਿਉਂਕਿ ਰਾਜੇ ਨੇ ਬ੍ਰਾਹਮਣ ਦੇ ਖਾਣ-ਪੀਣ ਦਾ ਯੋਗ ਪ੍ਰਬੰਧ ਨਹੀ ਕੀਤਾ।

9. ਮਨੂ ਸਮਿ: ਅਧਿ ਸ਼ਲੋਕ ਸ਼ੂਦਰ ਦੀ ਸਹਾਇਤਾ ਕਰਨ ਵਾਲਾ ਨਰਕ ਨੂੰ ਜਾਂਦਾ ਹੈ, ਕਿਉਂਕਿ ਉਸ ਨੂੰ ਪ੍ਰਮਾਤਮਾ ਨੇ ਪਿਛਲੇ ਕਰਮਾਂ ਦਾ ਫਲ ਭੋਗਣ ਲਈ ਹੀ ਸ਼ੂਦਰ ਬਣਾਇਆ ਹੈ। ਜੇ ਕੋਈ ਸ਼ੂਦਰ ਦੀ ਸਹਾਇਤਾ ਕਰਦਾ ਹੈ ਤਾਂ ਰੱਬੀ ਹੁਕਮ ਦੀ ਉਲੰਘਣਾ ਕਰਦਾ ਹੈ ਤਾਂ ਉਹ ਦੋਸ਼ੀ ਹੈ ਤੇ ਨਰਕ ਜਾਂਦਾ ਹੈ।

10. ਬ੍ਰਾਹਮਣ ਮੂਰਖ ਚੋਰ ਵਿਭਚਾਰੀ ਹੁੰਦਾ ਹੋਇਆ ਭੀ ਪੂਜਣ ਯੋਗ ਹੈ। ਪਰ ਵਿਦਵਾਨ ਤਪੱਸਵੀ ਸ਼ੂਦਰ ਪੂਜਣ ਯੋਗ ਨਹੀਂ। ਸ਼ੂਦਰ ਦਾ ਤਪੱਸਿਆ ਕਰਨਾ ਰੱਬ ਦੇ ਹੁਕਮ ਦੀ ਉਲੰਘਣਾ ਕਰਨਾ ਹੈ। ਕਰਤਾ ਤੁਲਸੀ, ਸਮੀਕ ਉਰਫ਼ ਸੰਬੂਕ ਰਿਸ਼ੀ ਨੂੰ ਭਗਵਾਨ ਰਾਮ ਨੇ ਇਸੇ ਕਰਕੇ ਕਤਲ ਕੀਤਾ ਸੀ ਕਿ ਉਹ ਸ਼ੂਦਰ ਹੁੰਦਾ ਹੋਇਆ ਤਪੱਸਿਆ ਕਰਦਾ ਸੀ।

ਇਸੇ ਆਧਾਰ ਤੇ ਸ਼ੰਕਰਾਚਾਰੀਆ ਦੀਆਂ ਪੁਰੀਆਂ ਵਿਚ ਹੋਰ ਵਿਭਚਾਰ ਤਾਂ ਕਈ ਕੀਤੇ ਜਾ ਰਹੇ ਹਨ। ਪਰ ਮੰਦਰਾਂ ਵਿਚ ਸ਼ੂਦਰ ਨਹੀ ਜਾ ਸਕੇ। ਇਸੇ ਤਰ੍ਹਾਂ ਆਰੀਆ ਰਾਜ ਦੇ ਡਰ ਭੈ ਨਾਲ ਇੰਨ੍ਹਾਂ ਪਰਚਾਰ ਹੋਇਆ ਕਿ ਇਨ੍ਹਾਂ ਆਪ ਤਾਂ ਆਪਣੇ ਰਾਜਿਆਂ ਨੂੰ ਈਸ਼ਵਰ ਦੇ ਜਾਨਸ਼ੀਨ ਕਹਿਣਾ ਹੀ ਸੀ ਪਰ ਆਦਿਵਾਸੀ ਭੀ ਇਹਨਾਂ ਦੇ ਰਾਜਿਆਂ ਰਾਮਚੰਦਰ ਕ੍ਰਿਸ਼ਨ ਆਦਿ ਨੂੰ ਭੀ ਰੱਬ ਸਮਝ ਕੇ ਪੁਜਣ ਲੱਗੇ, ਜਿਹੜਾ ਨਾ ਮੰਨਦਾ ਉਸ ਨੂੰ ਮੌਤ ਦੀ ਸਜਾ ਮਿਲਦੀ। ਇਹ ਡਰ ਆਦਿਵਾਸੀਆਂ ਵਿਚ ਏਨਾ ਵਸਿਆ ਕਿ ਅਸੀਂ ਆਪਣੇ ਬਜ਼ੁਰਗਾਂ ਨੂੰ ਭੁੱਲ ਗਏ, ਆਰੀਅਨ ਰਾਜਿਆਂ ਨੂੰ ਰੱਬ ਸਮਝ ਕੇ ਪੂਜਣ ਲੱਗ ਪਏ। ਇਸ ਭੈੜੇ ਰਿਵਾਜ ਵਿਚ ਕਈ ਵੇਰ ਬਦਲਾਵਾ ਆਇਆ ਪਰ ਫੇਰ ਇਹਨਾਂ ਨੇ ਸਖ਼ਤੀ ਤੇ ਜੁਲਮ ਨਾਲ ਇਸ ਕਾਨੂੰਨ ਨੂੰ ਲਾਗੂ ਕਰ ਲਿਆ।

# ਭਗਤੀ ਲਹਿਰ ਦਾ ਮੁੱਢ ਤੇ ਭਗਤਾਂ ਬਾਰੇ

## ਭਗਤੀ ਲਹਿਰ ਦਾ ਮੁੱਢ

ਪੰਜ ਸੌ ਸਾਲ ਪੂਰਵ ਮਸੀਹ, ਮਹਾਤਮਾ ਬੁੱਧ ਜੀ ਨੇ ਇਸ ਪਖੰਡ ਬਾਜ਼ੀ ਤੇ ਰਾਜ ਪੂਜਾ ਦੇ ਅੰਧ ਵਿਸ਼ਵਾਸ ਨੂੰ ਖਤਮ ਕੀਤਾ। ਰਾਮ, ਕ੍ਰਿਸ਼ਨ ਅਵਤਾਰ ਕਹੇ ਜਾਣ ਵਾਲੇ ਰਾਜਿਆਂ ਦੀ ਪੂਜਾ ਖਤਮ ਕੀਤੀ, ਇਕ ਈਸ਼ਵਰ ਪੂਜਾ ਸ਼ੁਰੂ ਕੀਤੀ ਤੇ ਇਥੋਂ ਤਕ ਕਿ ਈਸ਼ਵਰ ਨੂੰ ਆਦਮੀ ਵਿਚ ਤੇ ਹਰ ਜੀਵ ਵਿਚ ਦਰਸਾਇਆ ਤੇ ਹਰ ਇਕ ਨਾਲ ਪਿਆਰ ਕਰਨਾ ਹੀ ਜ਼ਰੂਰੀ ਬਣਾਇਆ। ਨਰਕਾਂ ਤੇ ਸਵਰਗਾਂ ਆਦਿ ਦੀਆਂ ਆਸ਼ਾਵਾਂ ਖਤਮ ਕਰਕੇ ਇਸੇ ਦੇਸ਼ ਨੂੰ ਹੀ ਸਵਰਗ ਬਣਾਉਣਾ ਦੱਸਿਆ। ਇਸ ਧਰਮ ਨੇ ਅਸ਼ੋਕ ਜੇਹੇ ਪਹਿਲੇ, ਪਰਜਾ ਪਾਲਕ, ਸਭ ਵਿਚ ਈਸ਼ਵਰ ਦੇਖਣ ਵਾਲੇ ਰਾਜੇ ਪੈਦਾ ਹੋਇ। ਪਰ ਚਾਣਕਿਆ ਜਿਹਿਆਂ ਦੀ ਕੁਟਲ ਨੀਤੀ ਨਾਲ ਫੇਰ ਇਹ ਪ੍ਰਥਾ ਖਤਮ ਹੋਈ। ਫਿਰ ਸ਼ੰਕਰ ਆਚਾਰੀਆ ਤੇ ਆਰੀਅਨ ਵਿਧਾਨ ਲਾਗੂ ਹੋ ਗਿਆ। ਇਸ ਵਿਚ ਇਕ ਦਿਨ ਵਿਚ ਲੱਖਾਂ ਬੋਧੀ ਮਾਰੇ ਜਾਂਦੇ ਸਨ। ਇਸ ਤਰ੍ਹਾਂ ਬੁੱਧ ਮਤ ਭਾਰਤ ਵਿਚੋਂ ਲਗਭਗ ਖਤਮ ਹੋ ਗਿਆ।

ਫੇਰ ਇਸੇ ਅਸੂਲ ਤੇ ਹੀ ਸਿੱਧ, ਜੋ ਸਾਧਾਂ ਦੇ ਰੂਪ ਵਿਚ ਹੁੰਦੇ ਸਨ। ਇਕ ਈਸ਼ਵਰ ਦਾ ਪ੍ਰਚਾਰ ਕਰਨ ਵਾਲੇ ਪੈਦਾ ਹੋਇ ਪਰ ਜ਼ੋਰ ਨਾ ਫੜ ਸਕੇ ਕੇਵਲ ਪ੍ਰਚਾਰਕ ਹੀ ਰਹੇ।

**ਰਾਜ ਬਿਨਾਂ ਨਹਿ ਧਰਮ ਚਲੇ ਹੈ।।**

**ਧਰਮ ਬਿਨਾਂ ਸਭ ਦਲੇ ਮਲੈਂ ਹੈ।।**

ਉਕਤ ਲਹਿਰਾਂ ਕੇਵਲ ਉਹਨਾਂ ਸਾਧਾਂ ਦੇ ਡੇਰਿਆਂ ਆਸ਼ਰਮਾਂ ਤਕ ਹੀ ਸੀਮਤ ਰਹੀਆਂ ਤੇ ਕਈ ਲਹਿਰਾਂ ਰੂਪ ਬਦਲ ਕੇ ਮੰਨੂੰ-ਵਾਦ ਦੇ ਰੰਗ ਵਿਚ ਹੀ ਰੰਗੀਆਂ ਗਈਆਂ ਤੇ ਕੁਝ ਲਹਿਰਾਂ ਭਾਵੇਂ ਅਵਤਾਰ ਪੂਜਾ ਦੀ ਹਕੂਮਤ ਦੇ ਡਰ ਤੋਂ ਵਿਰੋਧਤਾ ਤਾ ਨਹੀਂ ਕਰਦੀਆਂ ਸੀ, ਪਰ ਹਾਮੀ ਭੀ ਨਹੀਂ ਸਨ ਭਰਦੀਆਂ। ਇਸ ਤਰ੍ਹਾਂ ਉਹ

ਈਸ਼ਵਰ ਪੂਜਾ ਦਾ ਪਰਚਾਰ ਆਪਣੇ ਸੀਮਤ ਘੇਰੇ ਤਕ ਹੀ ਕਰਦੀਆਂ ਰਹੀਆਂ, ਜਿਨ੍ਹਾਂ ਵਿਚੋਂ ਹੁਣ ਭੀ ਗੁਲਾਬ ਦਾਸੀਏ, ਆਪੋ ਆਪ ਬ੍ਰਹਮ, ਆਦਿ ਧਰਮ ਹਨ। ਇਸ ਤਰ੍ਹਾਂ ਇਹ ਭਗਤੀ ਲਹਿਰ ਆਸ਼ਰਮਾਂ ਵਿਚ ਪੁੰਗਰਦੀ ਰਹੀ। ਮੰਨੂਵਾਦ ਦੇ ਇਸ ਰਾਜਸੀ ਉਥਲ ਪੁਥਲ ਵਿਚ ਸਮਾਂ ਲੰਘਦਾ ਗਿਆ ਤੇ ਗਿਆਰਵੀਂ ਸਦੀ ਆਈ ਮੱਧ ਏਸ਼ੀਆ ਤੇ ਪੱਛਮ ਵਿਚ ਹਜ਼ਰਤ ਮੁਹੰਮਦ ਸਾਹਿਬ ਦਾ ਇਸਲਾਮ ਧਰਮ ਪੂਰਨ ਤਰੀਕੇ ਨਾਲ ਚੱਲ ਪਿਆ ਸੀ। ਮੁਹੰਮਦ ਸਾਹਿਬ ਦੇ ਚੇਲੇ ਜੰਗਜੂ ਬਹਾਦਰ ਸਨ। ਉਹਨਾਂ ਭੀ ਉੱਤਰ ਪੱਛਮ ਵਲੋਂ ਭਾਰਤ ਤੇ ਹਮਲੇ ਸ਼ੁਰੂ ਕਰ ਦਿੱਤੇ ਉਹਨਾਂ ਦੇ ਹਮਲਿਆਂ ਦਾ ਮਕਸਦ ਲੁੱਟਣਾ ਤੇ ਇਸਲਾਮ ਦਾ ਪ੍ਰਚਾਰ ਕਰਨਾ ਸੀ ਕਿਉਂਕਿ ਇਸਲਾਮ ਦਾ ਮੁੱਢ ਹੀ ਲਾਇਲਾਹ, ਭਾਵ ਅੱਲਾ ਇਕ ਹੈ, ਉਸ ਤੋਂ ਬਿਨਾ ਕੋਈ ਪੂਜਣ ਯੋਗ ਨਹੀਂ ਹੈ, ਇਸ ਤਰ੍ਹਾਂ ਉਸ ਅਵਤਾਰ ਪੂਜਾ ਦਾ ਖਾਤਮਾ ਹੁੰਦਾ ਸੀ। ਦੋਨਾਂ ਪਾਸਿਆਂ ਤੋਂ ਸਖਤ ਮੁਕਾਬਲੇ ਹੋਏ ਪਰ ਜੇਹੜੇ ਸ਼ੂਦਰ ਇਹਨਾਂ ਮੰਨੂਵਾਦੀਆਂ ਦੀ ਵਰਨ-ਵੰਡ ਤੇ ਡਾਹਢੀ ਜ਼ਾਤ ਵੰਡ ਤੋਂ ਦੁਖੀ ਸਨ ਮੁਸਲਮਾਨ ਬਣਨ ਲਗੇ। ਇਸ ਬਦਲੀ ਨਾਲ ਮੁਸਲਮਾਨਾਂ ਦੇ ਪੈਰ ਜੰਮ ਗਏ ਤੇ ਇਹ ਲੁਟੇਰਿਆਂ ਤੋਂ ਰਾਜੇ ਬਣਕੇ ਭਾਰਤ ਤੇ ਕਾਬਜ਼ ਹੋ ਗਏ।

ਮੁਸਲਮਾਨਾਂ ਦੇ ਭਾਰਤ ਉਤੇ ਕਾਬਜ਼ ਹੋਣ ਨਾਲ ਪੱਛਮੀ ਏਸ਼ੀਆ ਤੋਂ ਉੱਤਰ ਵੱਲੋਂ ਮਨਸੂਰ, ਸਮਸ਼ ਤਬਰੇਜ਼ ਵਰਗਿਆਂ ਦੇ ਪੈਰੋਕਾਰ ਸੂਫ਼ੀ ਫਕੀਰ ਜੋ ਆਮ ਤੌਰ ਤੇ ਇਨ੍ਹਾਂ ਬੰਧਨਾਂ ਤੋਂ ਮੁਕਤ ਸਨ ਪਰ ਇੱਕ ਖੁਦਾ ਦੇ ਪੁਜਾਰੀ ਤੇ ਹਰ ਇਕ ਵਿਚ ਹੀ ਹਰਿ ਨੂੰ ਵੇਖਣ ਵਾਲੇ ਸਨ। ਜਿਨ੍ਹਾਂ ਨੇ "ਖਾਲਿਕੁ ਖਲਕ ਖਲਕ ਮਹਿ ਖਾਲਿਕੁ", (ਸ੍ਰੀ ਗੁ. ਗ੍ਰ. ਸ., ਪੰਨਾ 1350) ਭਾਵ ਖਲਕਤ ਖੁਦਾ ਹੈ, ਦੀ ਆਵਾਜ਼ ਬੁਲੰਦ ਕੀਤੀ ਜੋ ਭਗਤੀ ਲਹਿਰ ਦਾ ਹੀ ਰੂਪ ਸੀ। ਇਸ ਤਰ੍ਹਾਂ ਭਾਰਤੀਆਂ ਵਿਚ ਡੇਰਿਆਂ ਤੇ ਆਸ਼ਰਮਾਂ ਵਿਚ ਭਗਤੀ ਲਹਿਰ ਪਲਦੀ ਰਹੀ ਤੇ ਮੁਸਲਮਾਨਾਂ ਵਿਚ ਸੂਫ਼ੀ ਫਕੀਰਾਂ ਦੀਆਂ ਦਰਗਾਹਾਂ, ਖਾਨਗਾਹਾਂ ਤੇ ਤਕੀਆਂ ਵਿਚ ਪਲਦੀ ਰਹੀ।

ਆਖਰ ਬਾਰਹਵੀਂ ਸਦੀ ਦੇ ਸ਼ੁਰੂ ਵਿੱਚ ਡੰਕੇ ਦੀ ਚੋਟ ਨਾਲ ਮੰਨੂਵਾਦ ਕਰਮ ਕਾਂਡ ਦੇ ਅਵਤਾਰ, ਪੁਰਸ਼ ਪੂਜਾ ਤੇ ਪੱਥਰ ਪੂਜਾ ਦੇ ਖਿਲਾਫ ਸੱਚ ਦਾ ਪ੍ਰਚਾਰ ਹੋਇਆ ਉਹ ਉਨ੍ਹਾਂ ਦੀ ਵੱਡੀ ਦਲੇਰੀ ਸੀ ਤੇ ਇਕ ਬ੍ਰਾਹਮਣ ਕੌਮ ਚੋਂ ਹੋਣ ਕਰਕੇ ਤਾਂ ਉਹਨਾਂ

ਦਾ ਕੰਮ ਹੋਰ ਵੀ ਸ਼ਲਾਘਾ ਯੋਗ ਸੀ। ਇਹ ਸਨ ਭਗਤ ਬੇਣੀ ਜੀ ਜਿਨ੍ਹਾਂ ਨੇ ਪਹਿਲੇ ਸ਼ਬਦ ਵਿਚ ਪਿੰਗਲਾ ਸੁਖਮਨਾ ਤੇ ਪ੍ਰਾਗ ਆਦਿ ਤੀਰਥ ਹਿਰਦੇ ਵਿਚ ਹੀ ਦਸੇ, ਤੇ ਉਥੇ ਹੀ ਨਿਰੰਜਨ, ਰਾਮ ਵਸਦਾ ਦਿਖਾਇਆ ਤੀਜੇ ਸ਼ਬਦ ਵਿਚ ਪਖੰਡੀਆਂ ਭੇਖ ਧਾਰੀਆਂ ਦੀਆਂ ਕਰਤੂਤਾਂ ਦਸੀਆਂ। ਪਹਿਲੇ ਸ਼ਬਦ ਵਿਚ ਗਰਭ ਅਵਸਥਾ ਤੋਂ ਮੌਤ ਤਕ ਸਾਰੇ ਜੀਵਨ ਦਾ ਹਾਲ ਦਸਦੇ ਹੋਇ ਦੱਸਿਆ, ''ਚੇਤਿ ਰਾਮੁ ਨਹੀ ਜਮ ਪੁਰਿ ਜਾਹਿਗਾ''। ਇਹ ਸੀ ਉੱਚ ਚੋਟੀ ਦੇ ਸਾਧੂ ਭਗਤ ਈਸ਼ਵਰੀ ਰੂਪ ਸਤਿਗੁਰੂ, ਜਿਨ੍ਹਾਂ ਨੇ ਬ੍ਰਾਹਮਣ ਹੁੰਦੇ ਹੋਏ ਹੀ ਕਰਮ ਕਾਂਡਾਂ ਤੇ ਵਰਨ ਵੰਡ ਤੋਂ ਉੱਚੇ ਉੱਠ ਕੇ ਮਨੁੱਖਤਾਂ ਨੂੰ ਸੱਚੇ ਰਾਹ ਪਾਇਆ। ਭਗਤੀ ਲਹਿਰ ਨੂੰ ਸੂਰਜ ਦੀ ਚਮਕ ਵਾਂਗ ਚਮਕਾਇਆ।

ਇਹ ਭਗਤ ਸਨ ਬੇਣੀ ਜੀ ਜਿਨ੍ਹਾਂ ਨੇ ਇਕ ਈਸ਼ਵਰ ਦਾ ਹੀ ਸਿਮਰਨ ਕਰਵਾਇਆ। ਇਹਨਾਂ ਦੇ ਕੁਝ ਸਮਾਂ ਬਾਦ ਹੀ 1173 ਈ: ਵਿਚ ਇਹ ਲਹਿਰ ਜੋ ਤਕੀਆਂ, ਦਰਗਾਹਾਂ, ਖਾਨਗਾਹਾਂ ਵਿਚ ਪੁੰਘਰ ਰਹੀ ਸੀ, ਉਹ ਦਰਵੇਸ਼ ਸੂਫੀ ਫਕੀਰ ਬਾਬਾ ਫਰੀਦ ਜੀ ਨੇ ਆਜ਼ਾਦ ਕੀਤੀ। ਜਿਨ੍ਹਾਂ ਨੂੰ ਆਪਣੇ ਮੁਰਸ਼ਦ ਤੋਂ ਸਿਖਿਆ ਲੈ ਕੇ ਸ਼ਰ੍ਹਾ ਦੇ ਬੰਧਨਾਂ ਤੋਂ ਅਜ਼ਾਦ ਹੋ ਕੇ ਇਕ ਖੁਦਾ ਦਾ ਨਾਅਰਾ ਲਾਇਆ ਤੇ ਉਸ ਨੂੰ ਭੀ ਮੱਕੇ ਜਾਂ ਮਸਜਦਾਂ ਦੀ ਵਲਗਣ 'ਚੋਂ ਬਾਹਰ ਦਿਖਾ ਦਿੱਤਾ ਤੇ ਡੰਕੇ ਦੀ ਚੋਟ ਨਾਲ ਕਿਹਾ ।।

ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ।।
ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆਂ।।

(ਸ੍ਰੀ. ਗੁ. ਗ੍ਰੰ. ਸ., ਪੰਨਾ 488)

ਤੇ ਦੱਸਿਆ

ਸਕਰ ਖੰਡੁ ਨਿਵਾਤ ਗੁੜੁ ਮਾਖਿਉਂ ਮਾਂਝਾ ਦੁਧੁ।।
ਸਭੇ ਵਸਤੂ ਮਿਠੀਆਂ ਰਬ ਨਾ ਪੁਜਨਿ ਤੁਧੁ।।

(ਸ੍ਰੀ. ਗੁ. ਗ੍ਰੰ. ਸ., ਪੰਨਾ 156)

ਇਸ ਤਰ੍ਹਾਂ ਇਹ ਭਗਤੀ ਲਹਿਰ ਤਿਰਲੋਚਨ, ਬ੍ਰਾਹਮਣ ਤੇ ਨਾਮਦੇਵ ਸ਼ੂਦਰ

ਛੀਂਬਾ, ਧੰਨਾ ਜੱਟ, ਕਬੀਰ ਜੁਲਾਹਾ, ਰਵਿਦਾਸ ਚਮਾਰ, ਸੈਣ ਨਾਈ ਨੇ ਸਿਰ ਤੇ ਚੁੱਕੀ। ਇਹਨਾਂ ਸ਼ੂਦਰਾਂ ਨੂੰ ਭਗਤੀ ਰਸ ਅੰਮ੍ਰਿਤ ਪਿਆਉਣਾ ਭੀ ਇਕ ਸੱਚੇ ਸੁੱਚੇ ਪੰਡਤ ਰਾਮਾਨੰਦ ਜੀ ਦਾ ਕਰਮ ਸੀ। ਜਿਨ੍ਹਾਂ ਨੇ ਵਰਨ ਵੰਡ ਤੇ ਸ਼ੂਦਰ ਵਾਦ ਨੂੰ ਰੱਬ ਦੇ ਖਿਲਾਫ ਮੰਨੂੰਵਾਦ ਦਾ ਇਕ ਕਲੰਕ ਸਮਝ ਕੇ ਇਕ ਮਨੁੱਖਤਾ ਤੇ ਇਕ ਈਸ਼ਵਰ ਦਾ ਪਰਗਟਾਵਾ ਕੀਤਾ।

ਇਸ ਤਰ੍ਹਾਂ ਇਹ ਭਗਤੀ ਲਹਿਰ ਖੁੱਲ ਕੇ ਚਲੀ ਤੇ 1469 ਈ: ਵਿਚ ਪ੍ਰਕਾਸ਼ ਹੋਣ ਵਾਲੇ ਈਸ਼ਵਰ ਗੁਰੂ ਨਾਨਕ ਪਾਸ ਪੁਜੀ ਜਿਸਦੀ ਹਿੰਮਤ ਨਾਲ ਇਸ ਤੇ ਫੁਲ ਫੱਲ ਲਗ ਕੇ ਗਲੋ ਗੁਲਜ਼ਾਰ ਹੋਈ।

ਭਗਤ ਬੇਣੀ ਜੀ ਦੀ ਜੀਵਨੀ ਬਾਰੇ ਕੋਈ ਖਾਸ ਲਿਖਤ ਨਹੀਂ ਮਿਲਦੀ ਇੰਨ੍ਹਾਂ ਹੀ ਪਤਾ ਲਗਦਾ ਹੈ ਕਿ ਇਹਨਾਂ ਦਾ ਸਮਾਂ ਬਾਹਰਵੀਂ ਸਦੀ ਦੇ ਪਹਿਲੇ ਦਹਾਕਿਆਂ ਵਿਚਲਾ ਸੀ ਬੋਲੀ ਤੋਂ ਕਬੀਰ ਜੀ ਆਦਿ ਦੇ ਨੇੜੇ ਤੇੜੇ ਦੇ ਮਾਲੂਮ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹਨਾਂ ਦੇ ਤਿੰਨ ਸ਼ਬਦ ਸ਼ਸ਼ੋਬਿਤ ਹਨ। ਕਈ ਲਿਖਾਰੀਆਂ ਨੇ ਇਹਨਾਂ ਨੂੰ ਬ੍ਰਾਹਮਣ ਦਸਿਆ ਹੈ। ਜੇ ਇਹ ਸੱਚ ਹੈ ਤਾਂ ਸਭ ਤੋਂ ਪਹਿਲਾਂ ਕਰਮ ਕਾਂਡਾਂ ਪਖੰਡਾਂ ਤੇ ਅੰਧ ਵਿਸ਼ਵਾਸ਼ਾਂ ਦੇ ਖਿਲਾਫ ਖੁੱਲ੍ਹ ਕੇ ਆਉਣ ਵਾਲੇ ਪਹਿਲੇ ਭਗਤ ਤੇ ਬ੍ਰਾਹਮਣ ਸਨ।

### *ਸਿਰੀ ਰਾਗ 1*

ਬਾਣੀ ਸ਼ਬਦ ਭਾਵ: ਹੇ ਪ੍ਰਾਣੀ ਦੁਨੀਆਂ ਦੇ ਪੁੰਨਾਂ, ਤੀਰਥਾਂ ਤੇ ਨਹਾਉਣਾ ਤੇ ਜਾਣਾ, ਜਾਂ ਯੱਗਾਂ ਨੇ ਮੁਕਤੀ ਨਹੀਂ ਦਵਾਉਣੀ ਮੁਕਤੀ ਦਾ ਰਸਤਾ ਕੇਵਲ ਨਾਮ ਸਿਮਰਨ ਹੈ। ਦ੍ਰਿਸ਼ਟਾਂਤ ਦਿੰਦੇ ਹੋਇ ਸਿਖਿਆ ਦਿੰਦੇ ਹਨ:

ਗਰਭ ਅਵਸਥਾ ਵਿਚ ਸੀ ਰਹਿੰਦਾ। ਜਾਪੁ ਪ੍ਰਭੂ ਦਾ ਕਰਦਾ ਸੀ।
ਮੁਰਦਿਆਂ ਵਾਂਗੂ ਪੁੱਠਾ ਲਮਕੇਂ। ਦੁਖ ਅਨੇਕਾਂ ਜਰਦਾ ਸੀ।।
ਬਾਹਰ, ਆ ਅਗਿਆਨੀ ਬਣਿਆ। ਨਰ ਹਰਿ ਮਨੋ ਭੁਲਾ ਦਿਤਾ।
ਫਿਰ ਪਛਤਾਵੇਂਗਾ ਤੂੰ ਬੰਦੇ। ਜੀਵਨ ਜਦੋਂ ਗਵਾ ਦਿੱਤਾ।

ਰਾਮ ਸਿਮਰ ਲੈ ਰਿਦੈ ਵਸਾ ਲੈ। ਨਹੀਂ ਅੰਤ ਪਛਤਾਵੇਂਗਾ।
ਜਮ ਦੇ ਦੂਤ ਆਉਣਗੇ ਭੱਜੇ ਜਮਪੁਰ ਬੱਧਾ ਜਾਵੇਂਗਾ।
ਜਿਸ ਕੁਟੰਭ 'ਚ ਹੈਂ ਤੂੰ ਫਸਿਆ। ਕੋਇ ਨਾ ਤੇਰਾ ਹੋਵੇਗਾ।
ਵਿਚ ਜੋਬਨ ਦੇ ਅੰਨ੍ਹਾ ਹੋ ਕੇ। ਆਰ ਨਾ ਪਾਰ ਖਲੋਵੇਂਗਾ।
ਜੋ ਕੁਝ ਤੈਂ ਨੇ ਔਗੁਣ ਕੀਤੇ। ਯਾਦ ਕਰੇ ਕਰ ਰੋਵੇਂਗਾ।
ਮਾਇਆ ਦੇ ਵਿੱਚ ਉਲਝਿਆ ਫਿਰਨੈਂ। ਆਪਣਾ ਆਪ ਹੀ ਖਲੋਵੇਗਾਂ।
ਕਾਮ ਕ੍ਰੋਧ ਮੋਹ ਸਾਥੀ ਕਰ ਲਏ। ਮੋਹ ਹੰਕਾਰ ਬਲੋਵੇਂਗਾ।
ਕਾਮੀ ਬਣ, ਪਰ ਤ੍ਰਿਯਾ ਲੋੜੇਂ। ਅੰਧ ਅਗਿਆਨ ਚ ਫਸ ਬੈਠਾ।
ਇੰਦਰ ਦੇਵ ਦੇ ਵਾਂਗੂ ਹੀ ਤੂੰ। ਕਾਮ ਗ੍ਰਸਿਆ ਬਦ, ਬੈਠਾ।
ਸਿਹ ਤੇ ਆ ਕੇ ਬਗਲੇ ਬੈਠੇ।ਉਹਨਾਂ ਕਾਗ ਬਣਾਉਨਾਂ ਏਂ।
ਚਬਣ ਜਲਣ ਸੁਨੀਅਰ ਤੁਰਗੇ। ਫਿਰ ਪੀ ਨਾ ਸ਼ਰਮਾਉਨਾ ਏਂ।
ਆਖਰ ਮੌਕਾ ਆਇਆ ਤੇਰਾ। ਬੰਨ੍ਹ ਲਿਆ ਬੁਰਿਆਰਾ ਨੇ।
ਬੇਣੀ ਕਹੇ ਹੁਣ ਕੁਛ ਨਹੀਂ ਬਣਦਾ। ਕੀ ਵੱਲ ਵੇਖੇ ਯਾਰਾਂ ਦੇ ?

### *2. ਸ਼ਬਦ ਭਾਵ, ਰਾਮ ਕਲੀ ਬੇਣੀ ਜੀ*

ਬੇਣੀ ਜੀ ਈਸ਼ਵਰ ਸਿਮਰਨ ਤ੍ਰਿਕੁਟੀ ਭਾਵ ਦਸਮ ਦਵਾਰ ਮਨ ਟਕਾ ਕੇ ਕਰਨ ਵੱਲ ਇਸ਼ਾਰਾ ਕਰਦੇ ਹਨ ਅਤੇ ਦੁਨੀਆਂ ਦੇ ਗੁਨਾਹਾਂ ਤੋਂ ਬਚ ਕੇ ਹਰਿ ਈਸ਼ਵਰ ਭਗਤੀ ਤੇ ਜ਼ੋਰ ਦਿੰਦੇ ਹਨ।

ਇੜਾ ਪਿੰਗਲਾ ਅਤੇ ਸੁਖਮਨਾ। ਪ੍ਰਾਗ ਰਾਗ ਤ੍ਰਿਬੈਣੀ ਜੋ।।
ਏਹੇ ਸਭ ਹਿਰਦੇ ਵਿਚ ਵਸਦੇ। ਇਸਨਾਨ ਕਰੇ ਸੁਖ ਲੇਣੀ ਜੋ।।
ਵਿੱਚ ਹਿਰਦੇ ਦੇ ਰਾਮ ਵਸੇਂਦਾ। ਸਤਿਗੁਰੂ ਖੋਜ ਦੁਖਾਂਦਾ ਹੈ।।
ਅਨਹਦ ਧੁਨੀ ਸਦਾ ਹੈ ਵਜਦੀ। ਚੰਦ ਸੂਰਜ ਨਾ ਭਾਂਦਾ ਹੈ।।

ਉੱਥੇ ਗਿਆਨ ਦਾ ਬਿਰਵਾ ਉਗਦਾ। ਦੂਈ ਦੁਰਮਤ ਦੂਰ ਕਰੇ।।

ਅੰਮ੍ਰਿਤ ਹੋਵੇ ਮਨੂਆ ਪੀਵੇ। ਅਠ ਸਠ ਤੀਰਥ ਪਾਵ ਤਰੇ।।

ਦਸਮ ਦੁਆਰਾ ਅਗਮ ਅਪਾਰਾ। ਜੋ ਖੋਜੇ ਪਾ ਲੈਂਦਾ।।

ਹੇਠਾਂ ਕੋਠਾ ਉੱਤੇ ਕੋਠੀ। ਕੋਠੀ ਵਿਚ ਲਭਾ ਲੈਂਦਾ।।

ਉਸ ਦੇ ਵਿਚ ਹੈ ਜੋਤ ਜਗੇਂਦੀ। ਤੀਨ ਲੋਕ ਉਜਿਆਰਾ ਹੈ।।

ਬੀਜ ਮੰਤਰ ਹਿਰਦੇ ਖੋਜੇ। ਜਾਗਤ ਰਹੇ ਸੋ ਤਾਰਾ ਹੈ।।

ਹੁਕਮ ਗੁਰੂ ਦਾ ਦਿਲ ਵਿਚ ਮੰਨੇ। ਤਨ ਮਨ ਅਰਪੇ ਸਤਿਗੁਰੂ ਨੂੰ।।

ਦੂਈ ਦੁਵੈਤ ਗਵਾਕੇ ਦਿਲ ਚੋਂ। ਅੰਗ ਸੰਗ ਸਮਝੇ ਸਤਿਗੁਰੂ ਨੂੰ।।

ਹਉਮੇ ਮਾਰੇ ਆਪਾ ਵਾਰੇ। ਹਰ ਥਾਂ ਹਰਿ ਨੂੰ ਦੇਖੇ ਜੋ।।

ਬਿਖਮ ਨਦੀ ਤੇ ਪੁਲੀ ਬਣਾਕੇ। ਪ੍ਰੀਤਮ ਨਗਰੀ ਦੇਖੇ ਉਹ।।

ਮਨ ਮਾਣਕ ਸੰਗ ਮੋਤੀ ਗੁੰਦੇ। ਮਸਤਕ ਅੰਮ੍ਰਿਤ ਬੂੰਦਾ ਨੇ।।

ਅਨਹਦ ਸ਼ਬਦ ਨਿਰਾਲਾ ਵਜਦਾ। ਢੋਲ ਸੰਖ ਦੀਂ ਘਨਹਰ ਹੈ।।

ਦੈਂਤ ਸੰਘਾਰੇ, ਸੰਤ ਉਭਾਰੇ। ਬੇਣੀ ਉੱਥੇ ਨਰ ਹਰਿ ਹੈ।।

### *3. ਪਰਭਾਤੀ ਬੇਣੀ ਜੀ*

ਸ਼ਬਦ ਭਾਵ ਬੇਣੀ ਜੀ ਪਖੰਡੀ ਭੇਖੀਆਂ ਨੂੰ ਉਪਦੇਸ਼ ਕਰਕੇ ਝੂਠੇ ਭੇਖਾਂ ਤੋਂ ਦੂਰ ਰਹਿਣ ਤੇ ਝੂਠ ਮੂਠ ਦੀ ਭਗਤੀ ਤੋਂ ਦੂਰ ਰਹਿਣ ਦੀ ਸਿਖਿਆ ਦਿੰਦੇ ਹਨ ਤੇ ਸਤਿਗੁਰੂ ਦੇ ਚਰਨੀ ਪੈ ਕੇ ਸਿਮਰਨ ਦਾ ਉਪਦੇਸ਼ ਦਿੰਦੇ ਹਨ।

ਤਨ ਤੇ ਚੰਦਨ ਮੱਥੇ ਟਿੱਕਾ। ਅੰਤਰ ਛੁਰੀ ਚਲਾਵੇਂ ਤੂੰ।।

ਬਣ ਕੇ ਬਗਲਾ ਧਿਆਨ ਲਗਾਵੇਂ। ਆਈ ਡੱਡ ਉਠਾਵੇਂ ਤੂੰ।।

ਭਗਵਤ ਦਾ ਤੂੰ ਪਾਣੀ ਬਣਿਆ। ਖੋਟੀ ਦ੍ਰਿਸ਼ਟੀ ਬਣਾਵੇ ਤੂੰ।।

ਕਰ ਇਸ਼ਨਾਨ ਕਰੇਂ ਖਟ ਕਰਮਾਂ। ਦੂਜੀ ਦਰਬ ਚੁਰਾਵੇਂ ਤੂੰ।।

ਸ਼ਿਲਾ ਪੂਜ ਗਨੇਸ਼ ਧਿਆਵੇਂ। ਜਗ੍ਹਾ-ਜਗ੍ਹਾ ਤੇ ਜਾਵੇਂ ਤੂੰ।।
ਗਾਵੇਂ ਭਜਨ ਤੇ ਲੋਕ ਨਚਾਵੇਂ। ਝੂਠੀ ਭਗਤ ਦਖਾਵੇਂ ਤੂੰ।।
ਮ੍ਰਿਗ ਸ਼ਾਲਾ ਤੇ ਤੁਲਸੀ ਮਾਲਾ। ਤੀਹਰਾ ਤਿਲਕ ਲਗਾਵੇਂ ਤੂੰ।।
ਰਿਦੈ ਕੂੜ ਤੇ ਬਾਹਰੋਂ ਬਗਲਾ। ਝੂਠੀ ਰਾਮ ਧਿਆਵੇਂ ਤੂੰ।।
ਅਜੇ ਰਾਮ ਤੱਤ ਨਹੀਂ ਬੁਝਿਆ। ਨਰ ਹਰਿ ਹੁਣੇ ਧਿਆ ਲੈ ਤੂੰ।।
ਬੇਣੀ ਪੈ ਜਾ ਸਤਿਗੁਰ ਚਰਨੀ। ਰੁਸਿਆ ਯਾਰ ਮਨਾ ਲੈ ਤੂੰ।।

## ਸ਼ੇਖ ਫਰੀਦ ਜੀ

ਇਹ ਭਗਤ ਸੂਫ਼ੀ ਫਕੀਰ ਸਨ ਤੇ ਸੰਸਾਰਕ ਬੰਧਨਾਂ ਤੋਂ ਦੂਰ ਸਨ। ਇਹਨਾਂ ਦਾ ਜਨਮ 1173 ਈ: ਵਿਚ ਪਿੰਡ ਕੋਠੀਆਂ ਵਾਲਾ, ਜ਼ਿਲਾ ਮੁਲਤਾਨ (ਪੰਜਾਬ ਪਾਕਿਸਤਾਨ) ਵਿਚ ਹੋਇਆ। ਇਹਨਾਂ ਦੇ ਪਿਤਾ ਸ਼ੇਖ ਜਮਾਲ ਦੀਨ ਤੇ ਮਾਤਾ ਮਰੀਅਮ ਮੁਹੰਮਦ ਸਾਹਿਬ ਦੀ ਪਤਨੀ ਦੀ ਪੁੱਤਰੀ ਬੀਬੀ ਫਾਤਮਾ ਜੀ ਦੀ ਵੰਸ਼ ਵਿਚੋਂ ਸਨ। ਇਸ ਖਾਨਦਾਨ ਵਿਚ ਬੀਬੀ ਫਾਤਮਾਂ ਜੀ ਹੋਣ ਕਰਕੇ ਆਮ ਸ਼੍ਰੋਮਣੀ ਮਾਤਾਵਾਂ ਹੀ ਮੰਨੀਆਂ ਜਾਂਦੀਆਂ ਹਨ। ਸੋ ਸ਼ੇਖ ਫਰੀਦ ਜੀ ਨੇ ਭੀ ਮਾਤਾ ਜੀ ਦੇ ਉਪਦੇਸ਼ ਸਦਕਾ ਛੋਟੀ ਉਮਰ ਵਿਚ ਹੀ ਕੁਰਾਨ ਸ਼ਰੀਫ ਜਬਾਨੀ ਯਾਦ ਕਰ ਲਿਆ ਸੀ।

ਇਸ ਤਰ੍ਹਾਂ ਇੱਕ ਦਫਾ ਮੱਕੇ ਹੱਜ ਤੇ ਗਏ, ਉਥੇ ਸੂਫੀ ਫਕੀਰ ਅਜਮੇਰੀ ਹਜ਼ਰਤ ਗਿਆਸ ਅਬਦੁਲਾ ਜੀ ਚਿਸ਼ਤੀ ਮਿਲੇ ਉਹਨਾਂ ਨੂੰ ਮੁਰਸ਼ਦ ਬਣਾ ਲਿਆ ਤਾਂ ਉਹ ਅਜ਼ਾਦ ਖਿਆਲੀ ਸੂਫ਼ੀ ਬਣ ਗਏ ਤੇ ਖੁਦਾ ਪ੍ਰਸਤੀ ਦਾ ਨਾਅਰਾ ਲਾਇਆ, ਦਿੱਲੀ ਆਏ ਇਥੇ ਦੇ ਮੌਲਵੀਆਂ ਕਾਜ਼ੀਆਂ ਨੇ ਸ਼ਰ੍ਹਾ ਦੀ ਸਿੱਖਿਆ ਦੇਣੀ ਚਾਹੀ, ਪਰ ਇਹਨਾਂ ਅਪਣਾ ਰਾਹ ਨਾ ਛਡਿਆ ਤੇ ਦਿੱਲੀਉਂ ਪਾਕਪਟਨ ਆ ਗਏ ਇਥੇ ਹੀ 1266 ਈ: ਵਿਚ ਚੜ੍ਹਾਈ ਕਰ ਗਏ।

ਇਹਨਾਂ ਦੇ ਚਾਰ ਵੈਰਾਗਮਈ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

### 1. ਆਸਾ ਫਰੀਦ ਜੀ

ਸ਼ਬਦ ਭਾਵ ! ਇਕ ਖੁਦਾ ਦੀ ਸੱਚੀ ਭਗਤੀ ਦਾ ਉਪਦੇਸ਼ ਦਿੰਦੇ ਹਨ ਆਪ ਭੀ ਖੁਦਾ ਤੋਂ ਇਬਾਦਤ ਦੀ ਖੈਰ ਮੰਗਦੇ ਹਨ।

ਜਾਨੀ ਯਾਰ ਸਦਾ ਹੀ ਸਚੇ। ਮਨੁਹੁ ਕਸੁੱਧੇ ਪਾਪੀ ਹੂ।।
ਆਸ਼ਕ ਪਾਕ ਖੁਦਾ ਦੇ ਜੇਹੜੇ। ਮੁਨਕਰ ਸਦਾ ਨਪਾਕੀ ਹੂ।।
ਆਪੇ ਲਾਵੇ ਆਪੇ ਰਖੇ। ਆਪਣਿਆਂ ਦਰਵੇਸ਼ਾਂ ਹੂ।।
ਉਹ ਦੁਨੀਆਂ ਵਿਚ ਆਏ ਗਿਣੀਦੇ। ਸਦ ਜਿਉਂਦੇ ਜਗ ਬਾਕੀ ਹੂ।।
ਤੂੰ ਖਾਲਕ ਬਖਸ਼ਿੰਦ ਖੁਦਾਇਆ। ਆਪੇ ਆਪ ਲਾਸਾਨੀ ਹੂ।।
ਜੇਹੜੇ ਸਚ ਨੂੰ ਨਹੀਂ ਜਾਣਦੇ। ਦੁਨੀਆਂ ਦੇ ਵਿਚ ਫਾਨੀ ਹੂ।।
ਮੈਂ ਤੇਰੀ ਹਾਂ ਰਿਨੀ ਆਇਆ। ਬਖਸ਼ੋ ਮੈਨੂੰ ਬਖਸ਼ਨ ਹਾਰੇ।।
ਫਰੀਦਾ ਖੈਰ ਖੁਦਾ ਤੋਂ ਮੰਗੇ। ਦੇਹ ਇਬਾਦਤ ਪਾਕੀ ਹੂ।।

### 2. ਆਸਾ ਫਰੀਦ ਜੀ

ਸ਼ਬਦ ਭਾਵ ! ਇਹ ਦੁਨੀਆਂ ਫਨਾਹ ਹੋਣ ਵਾਲੀ ਹੈ ਕੇਵਲ ਖੁਦਾ ਦੀ ਇਬਾਦਤ ਹੀ ਜੀਵ ਦੇ ਕੰਮ ਆਉਂਦੀ ਹੈ।

ਅਲਾਹ ਦੀ ਕਰ ਸਦਾ ਬੰਦਗੀ। ਮਿੱਟੀ ਵਿੱਚ ਮਿਲ ਜਾਵੇਂਗਾ।।
ਇਹ ਵਸਲ ਦੀ ਰਾਤ ਹੈ ਤੇਰੀ। ਲੰਘੀ ਤੋਂ ਪਛਤਾਵੇਂਗਾ।।
ਮੁਰਸ਼ਦ ਦੱਸੇ ਕੰਨੀ ਸੁਣ ਲੈ। ਤਿਆਗੀਂ ਝੂਠ ਜੰਜਾਲਾਂ ਨੂੰ।।
ਅਲਾਹ, ਦੇ ਰਸਤੇ ਤੇ ਪੈ ਜਾ। ਭਵ ਸਾਗਰ ਤਰ ਜਾਵੇਂਗਾ।।

### ਸਿੱਖਿਆ

ਲੱਖਾਂ ਇੱਥੇ ਆਏ। ਆਕੇ ਚਲੇ ਗਏ।।
ਕੂੰਜਾਂ ਆਉਂਦੀਆਂ ਕੱਤੇਂ। ਚੇਤਰ ਜਾਂਦੀਆਂ।।

ਆਸ਼ਕਾਂ ਨਾਲ ਮਸ਼ੂਕਾਂ ਸਿਆਲੇ ਸੋਂਹਦੀਆਂ।।
ਸਾਥੀ ਟੁਰਦੇ ਜਾਂਦੇ। ਮਨਾ ਵਿਚਾਰ ਲੈ।।
ਆਉਂਦਿਆ ਲਗਾ ਸਮਾਂ। ਜਾਂਦਿਆਂ ਇਕ ਛਿਨਾਂ।।
ਤੀਆਂ ਦਿਆਂ ਬਰੋਟਿਆਂ। ਸਾਥੀ ਚਲੇ ਗਏ।।
ਕੁਝ ਇਥੇ ਕੁਝ ਉਥੇ। ਮਰ ਕੇ ਵਿਛੜ ਗਏ।।
ਫ਼ਰੀਦ ਕਹੇ ਲਲਕਾਰ। ਸੁਣ ਲਉ ਸਾਥੀਓ।।
ਦੁਨੀਆਂ ਹੋਊ ਫਨਾਹ। ਬਾਕੀ ਖੁਦਾ ਰਹੇ।।

### 3. ਸੂਹੀ ਫਰੀਦ ਜੀ ਵਿਛੋੜੇ ਦਾ ਦਰਦ

ਸ਼ਬਦ ਭਾਵ ! ਕੋਇਲਾਂ ਦੀ ਕੂਕ ਤੋਂ ਪ੍ਰਭਾਵਤ ਹੋ ਖੁਦਾ ਦੇ ਵਿਛੋੜੇ ਨੂੰ ਦਰਸਾਉਂਦੇ ਹਨ।

ਮੈਂ ਤੜਫਾਂ ਤੇ ਹਥ ਮਰੋੜਾਂ। ਬਾਉਲੀ ਥੀਵਾਂ, ਧਾਹੀਂ ਰੋਵਾਂ।।
ਮੇਰਾ ਮਾਹੀ ਕਾਹਤੋਂ ਗੁਸੇ। ਕੀ ਜਾਣਾ ? ਕੀ ਉਸਦਾ ਖੇਵਾ ?
ਪਿਰ ਤੋਂ ਵਿਛੜੀ ਕਿਉਂ ਸੁਖ ਪਾਵਾਂ ? ਹੰਝੂਆਂ ਦੇ ਵਲ ਹਾਰ ਪ੍ਰੋਵਾਂ।।
ਕਾਲੀ ਕੋਇਲ ਕਿਉਂ ਕਰ ਕੂਕੇਂ ? ਬਿਰਹਾ ਤੱਤੀ ਨੂੰ ਵਖਾਵੇਂ।।
ਅੰਨ੍ਹੀ ਖੂਹੀ ਵਿਚ ਜਾ ਡਿਗੀ। ਨਾ ਮੈਂ ਸੁਕੀ ਨਾ ਮੈਂ ਭਿਜੀ।।
ਰਮਤਾ ਮੇਰਾ ਅਤਿ ਦੁਖਿਆਰਾ। ਕਾਂ ਥਾਂ ਦੁਖਾਂ ਦਾ ਪਾਸਾਰਾ।।
ਰਾਹ ਕੰਡਿਆਰੇ ਫਨੀਅਰ ਸ਼ੂਕਣ। ਧੁੱਪ ਅਤਿ ਤੱਤੀ ਲੋਆਂ ਫੂਕਣ।।
ਰਹਿਬਰ ਮਿਲੇ ਤਾਂ ਰਾਹ ਦਖਾਵੇ। ਬਿਰਹਨ ਨੂੰ ਇਉਂ ਯਾਰ ਮਲਾਵੇ।।
ਕਹੇ ਫਰੀਦ ਜੇ ਮਿਲ ਮਾਹੀ। ਪ੍ਰਾਨ ਜਾਨ ਮੈਂ ਵਾਰਾਂ ਤਾਂ ਹੀ।।

### 4. ਸੂਹੀ ਭਗਤ ਫਰੀਦ ਜੀ

ਸ਼ਬਦ ਭਾਵ ! ਸਮੇਂ ਸਿਰ ਹੀ ਇਬਾਦਤ ਦੀ ਹਦਾਇਤ ਕਰਦੇ ਹਨ, ਲੰਘਿਆ ਸਮਾਂ ਫਿਰ ਹੱਥ ਨਹੀਂ ਆਉਂਦਾ।

ਵੇਲੇ ਸਿਰ ਤੂੰ ਬੰਨ੍ਹ ਲੈ ਬੇੜਾ। ਪਾਰ ਉਤਾਰਾ ਹੋਜੂਗਾ।।

ਜਦੋਂ ਝਨਾਂ ਵਿਚ ਹੜ ਆ ਗਿਆ। ਸਣ ਪਰਿਵਾਰ ਡੁਬਜੂਗਾ।।

ਚੋਇਆ ਦੁਧ ਥਣੀਂ ਨਹੀਂ ਪੈਂਦਾ। ਚੱਲੇ ਤੀਰ ਨਾ ਮੁੜਦੇ ਨੇ।।

ਫਰੀਦਾ ਉਥੇ ਵਾਜਾਂ ਪੈਂਦੀਆਂ। ਤਨ ਤੋਂ ਭੌਰਾ ਉੱਡਜੂਗਾ।।

## ਭਗਤ ਸਧਨਾ ਜੀ

ਭਗਤ ਸਧਨਾ ਜੀ ਸੂਬਾ ਸਿੰਧ ਪਾਕਿਸਤਾਨ ਦੇ ਪਿੰਡ ਸਾਹਬਾਨ ਦੇ ਮੁਸਲਮਾਨ ਕਸਾਈ ਸਨ। ਕਿਸੇ ਸਾਧੂ ਨੇ ਗੋਸ਼ਤ ਤੋਲਣ ਵਾਲੇ ਵੱਟੇ ਬਾਰੇ ਕਹਿ ਦਿਤਾ ਕਿ ਸਵੇਰੇ ਆਪ ਇਸ਼ਨਾਨ ਕਰਕੇ ਤੇ ਇਸ ਠਾਕੁਰ ਦਾ ਇਸ਼ਨਾਨ ਕਰਾਕੇ ਪੂਜਾ ਕਰਿਆ ਕਰਿ। ਭਗਤ ਜੀ ਨਿਤਾ ਪ੍ਰਤੀ ਸਵੇਰੇ ਇਵੇਂ ਹੀ ਕਰਨ ਲੱਗ ਗਏ ਤੇ ਗੋਸ਼ਤ ਭੀ ਇਸ ਨਾਲ ਹੀ ਤੋਲਦੇ ਰਹੇ। ਇਸ ਤਰ੍ਹਾਂ ਉਹਨਾਂ ਨੂੰ ਈਸ਼ਵਰ ਮਿਲਣ ਦੀ ਚੇਟਕ ਲੱਗ ਗਈ, ਆਖਰ ਇਕ ਸਿੰਧੀ ਸੂਫੀ ਫ਼ਕੀਰ ਮਿਲਿਆ ਇਹਨਾਂ ਦਾ ਅੰਧ ਵਿਸ਼ਵਾਸ ਦੇਖ ਸਿੱਖਿਆ ਦਿੱਤੀ, ਖੁਦਾ ਪ੍ਰਸਤਵ ਬਣ ਗਏ ਪਰ ਸ਼ਰ੍ਹਾ ਦੇ ਬੰਧਨਾਂ ਤੋਂ ਅਣਜਾਣ ਰਹੇ।

ਇਹ ਦੇਖ ਕੇ ਕਾਜ਼ੀਆਂ ਨੇ ਉਥੋਂ ਦੇ ਨਵਾਬ ਅੱਗੇ ਸ਼ਿਕਾਇਤ ਕੀਤੀ ਕਿ ਸਧਨਾ ਮੋਮਨ ਹੁੰਦਾ ਹੋਇਆ ਕਲਮੇਂ ਤੋਂ ਮੁਨਕਰ ਹੈ। ਨਵਾਬ ਨੇ ਬੁਰਜ ਵਿਚ ਸਧਨੇ ਨੂੰ ਚਿਣਨ ਦਾ ਹੁਕਮ ਜਾਰੀ ਕਰ ਦਿੱਤਾ, ਸਧਨੇ ਨੇ ਸੱਚੇ ਦਿਲੋਂ ਇਕ ਸ਼ਬਦ ਰਾਹੀਂ ਅਰਦਾਸ ਕੀਤੀ। ਬੁਰਜ ਢਹਿਣ ਲੱਗ ਗਿਆ ਇਹਨਾਂ ਦਾ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਸ਼ੋਭਤ ਹੈ।

ਸ਼ਬਦ ਭਾਵ : ਸਧਨਾ ਜੀ ਮੁਸ਼ਕਲ ਦੂਰ ਕਰਨ ਲਈ ਬੇਨਤੀ ਕਰਦੇ ਹਨ।

ਰਾਗ ਬਿਲਾਵਲ

ਮੈਂ ਸੁਣਿਆ ਤੂੰ ਕਾਜ ਸਵਾਰੇਂ। ਦਰ ਤੇਰੇ ਜੋ ਆਉਂਦਾ ਹੈ।।

ਰਾਜ ਕੁਆਰੀ ਵਿਆਹੁਣ ਆਇਆ। ਮੇਰੇ ਮਨ ਨੂੰ ਭਾਉਂਦਾ ਹੈ।।

ਗਿੱਦੜ ਉਸ ਨੂੰ ਭੀ ਡਰਾਊ ? ਸ਼ਰਨ ਸ਼ੇਰ ਦੀ ਆਵੇ ਜੋ।।

ਕਾਰਜ ਮੇਰਾ ਆਣ ਸਵਾਰੋ। ਤੈਨੂੰ ਦਾਸ ਧਿਆਉਂਦਾ ਹੈ।।

ਜੇ ਬਬੀਹਾ ਬੂੰਦ ਨੂੰ ਤੜਫੇ। ਕੀ ਬਣਾਉਣਾ ਸਾਗਰ ਦਾ।।

ਡੁੱਬ ਮਰੇ ਤੋਂ ਕਿਸ਼ਤੀ ਮਿਲਜੇ। ਦਸ ਫੇਰ ਕੀ ਕਰਨੀ ਹੈ ?

ਕੀ ਲੱਭਾ ਤੇਰੀ ਸ਼ਰਨੀ ਆਇਆ ? ਬਿਖਮ ਨਦੀ ਜੋ ਤਰਨੀ ਹੈ।।

ਮੈਂ ਨਾਹੀ ਕੁਝ ਮੇਰਾ ਹੈ ਨੀ। ਲੱਜ ਸ਼ਰਮ ਸਭ ਤੈਨੂੰ ਹੈ।

ਸਧਨਾ ਆਖੇ ਤੂੰ ਹੀ ਮੇਰਾ ਤੂੰ ਹੀ ਬਖਸ਼ਸ਼ ਕਰਨੀ ਹੈ।।

## ਭਗਤ ਜੈ ਦੇਵ ਜੀ

ਭਗਤ ਜੀ ਜਾਤ ਦੇ ਬ੍ਰਾਹਮਣ ਸਨ ਇਹਨਾਂ ਦਾ ਜਨਮ 1208 ਈ: ਨੂੰ ਦੱਖਣੀ ਬੰਗਾਲ ਜ਼ਿਲ੍ਹਾ ਬੀਰ ਭੂਮ ਦੇ ਪਿੰਡ ਕੈਨਤੋਰ ਵਿਚ ਹੋਇਆ ਪਿਤਾ ਦਾ ਨਾਉਂ ਭੋਜ ਦੇਵ ਤੇ ਮਾਤਾ ਜੀ ਦਾ ਨਾਉਂ ਬਾਮ ਦੇਵੀ ਸੀ। ਭਗਤ ਜੀ ਗ੍ਰਿਹਸਥੀ ਸਨ ਪਰ ਆਮ ਕਰਕੇ ਚਕਰਵਰਤੀ ਰਹਿੰਦੇ ਸਨ। ਪਤੀ ਪਤਨੀ ਇਕੱਠੇ ਹੀ ਤੀਰਥਾਂ ਤੇ ਜਾਂਦੇ ਕਰਮ ਕਾਂਡ ਕਰਦੇ। ਇਸ ਅਧਾਰ ਤੇ ਇਹਨਾਂ ਨੇ ਬਹੁਤ ਬਾਣੀ ਲਿਖੀ, ਪਰ ਬੁਢਾਪੇ ਵਿਚ ਭਗਤੀ ਲਹਿਰ ਵਿਚ ਆ ਗਏ। ਘਰ ਬੈਠ ਕਿਰਤ ਕਰਨ ਲੱਗੇ। ਵੰਡ ਛਕਣਾ ਤੇ ਇਕ ਈਸ਼ਵਰ ਦਾ ਸਿਮਰਨ ਕਰਨਾ ਸ਼ੁਰੂ ਕੀਤਾ। ਕਰਮ ਕਾਂਡ ਮੂਰਤੀ ਪੂਜਾ ਤੇ ਅਵਤਾਰ ਪੂਜਾ ਨੂੰ ਤਿਆਗ ਬ੍ਰਹਮ ਪੁਜਕ ਬਣ ਗਏ। ਇਹਨਾਂ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ।

## ਰਾਗ ਗੂਜਰੀ

ਸ਼ਬਦ ਭਾਵ ! ਸਭ ਅਡੰਬਰ ਛਡ ਕੇ ਇਕੋ ਹਰਿ ਦੇ ਸਿਮਰਨ ਦਾ ਉਪਦੇਸ਼ ਦਿੰਦੇ ਹੋਏ ਉੱਚੇ ਤੇ ਸੁੱਚੇ ਆਚਰਨ ਲਈ ਤਾੜਨਾ ਕਰਦੇ ਹਨ।

ਆਦਿ ਅਟੱਲ, ਸਤਿ ਪੁਰਖ ਹੈ। ਪਾਕ ਨਿਰੰਜਨ ਦਾਤਾ ਉਹ।।
ਸ਼ਾਂਤੀ ਦਾ ਇਕ ਇੱਛਾ ਪੂਰਕ। ਆਦਿ ਅੰਤ ਸੁਖ ਰਾਤਾ ਉਹ।।
ਤਜੀ ਲੋਭ ਤੇ ਪਰ ਗ੍ਰਿਹਿ ਤਕਣਾ। ਆਚਰਨ ਸ਼ੁਧ ਬਣਾਵੀਂ ਤੂੰ।।
ਕੁਕ੍ਰਿਤ ਛਡ, ਸੁਕ੍ਰਿਤ ਕਰ ਲੈ। ਸਰਬ ਕਲਾ ਗਿਆਤਾ ਉਹ।।
ਭਗਤ ਹਰੀ ਦੇ, ਉੱਚ ਆਚਰਨੀ। ਈਸ਼ਵਰ ਦਰਸ਼ਨ ਕਰਦੇ ਨੇ।।
ਨਾ ਯੋਗ ਤੇ ਨਾ ਯੱਗ ਕਰਦੇ। ਨਾ ਖਟ ਕਰਮਾਂ ਕਰਦੇ ਨੇ।।
ਗੋਬਿੰਦ ਦਾ ਜੋ ਜਾਪ ਕਰਦੇ। ਉੱਤਮ ਪਦਵੀ ਪਾ ਲੈਂਦੇ।।
ਜੈ ਦੇਵ ਜੋ ਗੋਬਿੰਦ ਬਖਸ਼ੇ। ਭਵ ਸਾਗਰ ਉਹ ਤਰਦੇ ਨੇ।।

## ਰਾਗ ਮਾਰੂ

ਸ਼ਬਦ ਭਾਵ ! ਸਾਰਾ ਭਾਵ ਉਪ੍ਰੋਕਤ ਸ਼ਬਦ ਵਾਲਾ ਹੀ ਹੈ।
ਮਨ ਇਕਾਗਰ ਸਿਮਰਨ ਕਰ ਲੈ। ਦੁਬਿਧਾ ਦੂਰ ਕਰ ਤਰਜੇਂਗਾ।
ਯੋਗ ਅਭਿਆਸ ਤੂੰ ਲੱਖ ਕਮਾ ਲੈ। ਬਿਨ ਮਨ ਕਾਬੂ ਮਰਜੇਂਗਾ।
ਮਨ ਪਾਪੀ ਨੂੰ ਕਾਬੂ ਕਰ ਲੈ। ਭਵ ਸਾਗਰ ਤੋਂ ਤਰਜੇਂਗਾ।
ਇਸ ਮਨ ਨੂੰ ਤੂੰ ਸੁੱਚਾ ਕਰਕੇ। ਮਨ ਅਰਪਨ ਕਰ ਸਤਿਗੁਰੂ ਨੂੰ।।
ਜੈ ਦਿਉ ਆਖੇ ਇਉਂ ਮਿਲ ਜਾਵੇ। ਨਦੀ ਜਿਉਂ ਮਿਲਦੀ ਸਾਗਰ ਨੂੰ।।

## ਭਗਤ ਤ੍ਰਿਲੋਚਨ ਜੀ

ਭਗਤ ਤ੍ਰਿਲੋਚਨ ਜੀ ਦਾ ਜਨਮ 1267 ਈ: ਮਹਾਰਾਸ਼ਟਰ ਜ਼ਿਲਾ ਸ਼ੋਲਾਪੁਰ ਪਿੰਡ ਪੰਡਰ ਪੁਰ ਵਿਚ ਹੋਇਆ ਆਪ ਬ੍ਰਾਹਮਣ ਜਾਤ ਵਿਚੋਂ ਤੇ ਬਾਬਾ ਨਾਮਦੇਵ ਜੀ ਦੇ ਸਮਕਾਲੀ ਤੇ ਨਿਕਟ ਵਰਤੀ ਭਗਤ ਸਨ। ਜਿਆਦਾ ਸਿਖਿਆ ਨਾਮਦੇਵ ਜੀ ਤੋਂ ਹੀ ਪ੍ਰਾਪਤ ਕੀਤੀ ਤੇ ਈਸ਼ਵਰ ਦਰਸ਼ਨ ਕੀਤੇ। ਪੰਡਤ ਜੈ ਚੰਦ ਕਰਮਕਾਂਡੀ ਬ੍ਰਾਹਮਣ ਇਹਨਾਂ ਦੇ ਦੋਸਤ ਸਨ, ਜਿਨ੍ਹਾਂ ਦੀ ਆਮ ਗੋਸ਼ਟ ਹੁੰਦੀ ਰਹਿੰਦੀ ਸੀ। ਆਪ ਜੀ ਨੇ

ਕਈ ਥਾਂਈ ਈਸ਼ਵਰ ਲਈ ਸ਼ਬਦ ਬੀਠੁਲ ਦੀ ਵਰਤੋਂ ਭੀ ਕੀਤੀ ਹੈ।

ਸ਼ਬਦ ਭਾਵ ! ਆਪ ਜੀ ਦੇ ਸਾਰੇ ਸ਼ਬਦ ਜੈ ਚੰਦ ਦੇ ਸਵਾਲਾਂ ਦੇ ਜਵਾਬ ਹਨ, ਜੋ ਗਿਣਤੀ ਵਿਚ 4 ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ੁਸ਼ੋਭਤ ਹਨ।

***ਸਿਰੀ ਰਾਗ***

ਮਾਇਆ ਦੇ ਸੰਗ ਪਿਆਰ ਵਧਾ ਕੇ। ਮੌਤ ਨੂੰ ਦਿਲੋਂ ਭੁਲਾ ਬੈਠਾ।।
ਮੋਹ ਕੁਟੰਬ ਓ ਫਿਰੇਂ ਆਫ਼ਰਿਆ। ਬਾਹਰ ਮਨ ਉਲਝਾ ਬੈਠਾ।।
ਮੂਹਰੇ ਦਿਸਦੀ ਜਮ ਦੀ ਫਾਸੀ। ਆਪਾ ਕਿਵੇਂ ਬਚਾਵੇਂਗਾ ?
ਰਖ ਲੈ ਬੀਠੁਲ ਜਮ ਦੇ ਪਾਸੋਂ। ਚਰਨੀਂ ਤੇਰੀ ਆ ਬੈਠਾ।।
ਹੇ ਪ੍ਰਾਣੀ ਤੂੰ ਭੋਗ 'ਚ ਫਸਿਆ। ਇਹ ਜਗ ਸੱਚਾ ਜਾਣੇ ਤੂੰ।।
ਮਾਇਆ ਦੇ ਵਿਚ ਚਿੱਤ ਫਸਾਇਆ। ਮਾਨਸ ਜਨਮ ਗਵਾਵੇਂ ਤੂੰ।।
ਬਿਖੜੇ ਪੈਂਡੇ ਜਾਣਾ ਹੈ ਤੂੰ। ਸੂਰਜ ਚੰਦ ਨਾ ਉੱਥੇ ਹੈ।।
ਉਸ਼ੱਥੇ ਤੇਰਾ ਕੋਇ ਨਾ ਬੇਲੀ। ਜਦ ਦੁਨੀਆ ਛਡ ਜਾਵੇਂ ਤੂੰ।।
ਜਦ ਦੇਖਿਆ ਮੈਂ ਧਰਮ ਰਾਜ ਨੂੰ। ਸ਼ਕਤੀਸ਼ਾਲੀ ਦੇਖ ਨਾ ਸਕਿਆ।
ਮੈਂ ਅੰਨ੍ਹਾਂ ਤੇ ਬੋਲਾ ਹੋ ਗਿਆ। ਤੇਰੀ ਰਹਿਮਤ ਦੇਖ ਨਾ ਸਕਿਆ।
ਪ੍ਰਭ ਜੀ ਤੂੰ ਹੈ ਅੰਤਰਯਾਮੀ। ਬਖਸ਼ ਦੇਵੀਂ ਤੂੰ ਦੇਖ ਨਾ ਸਕਿਆ।
ਕਹੇ ਤ੍ਰਿਲੋਚਨ ਬਚੜਾ ਤੇਰਾ ਤੇਰਾ ਦਰਸ਼ਨ ਦੇਖ ਨਾ ਸਕਿਆ।

***ਗੂਜਰੀ 1***

ਭੇਖ ਉਦਾਸੀ ਅੰਦਰੋਂ ਮੇਲਾ। ਹਿਰਦੇ ਬ੍ਰਹਮ ਨਾ ਜਾਣੇ ਤੂੰ।।
ਦੁਨੀਆਂ ਦੇ ਭਰਮਾਂ ਵਿਚ ਫਸ ਕੇ। ਬ੍ਰਹਮ ਅਨੰਦ ਨਾ ਮਾਣੇ ਤੂੰ।।
ਮੰਗ ਮੰਗ ਖਾਵੇਂ ਪੇਟ ਵਧਾਵੇਂ। ਮੁਕਤੀ ਦਾਤਾ ਭੁਲਾ ਬੈਠਾ।।

ਸਿਰ 'ਚ ਸੁਆਹ ਪਿੰਡੇ ਭੀ ਮਲ ਲੀ। ਗੁਰ ਉਪਦੇਸ਼ ਨਾ ਜਾਣੇ ਤੂੰ।।

ਤੀਰਥ ਫਿਰ ਫਿਰ ਪਾਣੀ ਰਿੜਕੇਂ ਸ੍ਰੀ ਭਗਵਾਨ ਨਾ ਜਾਣੇ ਤੂੰ।।

ਫੜ ਕਰਮੰਡਲ ਧੋਤੀ ਪਾਈ। ਅਠ-ਸਠ ਤੀਰਥ ਨ੍ਹਾਵੇ ਤੂੰ।।

ਸਿਮਰਨ ਦੀ ਤੂੰ ਸਾਰ ਨਾ ਜਾਣੀ। ਦਿਲ ਚੋਂ ਬ੍ਰਹਮ ਭੁਲਾ ਬੈਠਾ।।

ਕ਼ਹੇ ਤ੍ਰਿਲੋਚਨ ਸੁਣ ਲੈ ਪ੍ਰਾਨੀ। ਬਿਨ ਦਾਨਿਆ ਪਿੜ ਗਾਹਵੇਂ ਤੂੰ।।

### ਗੂਜਰੀ 2

ਮਾਇਆ ਸਿਮਰੇ ਸੱਪ ਬਣੇਂਦਾ। ਮਨ ਨਾ ਰਾਮ ਵਸਾਰੀਂ ਤੂੰ।।

ਜੇ ਕਰੀਏ ਸੋ ਭਰਨਾ ਪੈਂਦਾ। ਦੋਸ਼ ਕਿਸੇ ਕਿਉਂ ਦੇਵੇਂ ਤੂੰ।।

ਚੰਦ ਗੁਨਾਹੀ ਦਾਗੀ ਹੋਇਆ ਸਿਰੋਂ ਕਲੰਕ ਨਾ ਲਾਹਵੇਂ ਤੂੰ।।

ਸ਼ੰਕਰ ਮੱਥੇ ਗੰਗਾ ਨਹਾਉਂਦਾ। ਵਿਸ਼ਨੂੰ ਦਾ ਪਰਵਾਰੀ ਹੈ।।

ਸੂਰਜ ਦਾ ਰਥਵਾਨ ਪਿੰਗਲਾ, ਗਰੁੜ ਦੀ ਰਿਸ਼ਤੇਦਾਰੀ ਹੈ।।

ਅਰੁਨ ਦਾ ਬਣਿਆ ਪੈਰ ਪਿੰਗਲਾ। ਕੁਲੰਕਤ ਹੋਇਆ ਭਾਰੀ ਹੈ।।

ਸ਼ਿਵ ਹਥੀਂ ਜੀਮੀ ਕੱਪਾਲੀ। ਤੀਰਕ ਸਾਰੇ ਫਿਰਿਆ ਸੀ।।

ਬ੍ਰਹਮਾ ਦਾ ਸਿਰ ਕਟਿਆ ਉਸਨੇ ਲਥੋ ਨਾ ਹਥੋਂ ਕਪਾਲੀ ਹੈ।।

ਅੰਮ੍ਰਿਤ, ਧੇਨ, ਲਛਮੀ, ਚੰਦਾ। ਸਾਗਰ ਵਿਚੋਂ ਨਿਕਲੇ ਨੇ।।

ਆਪ ਨਾਰਾਇਣ ਉਥੇ ਵਸਦਾ। ਖਾਰ ਨਾ ਵਿਚੋਂ ਨਿਕਲੇ ਨੇ।।

ਹਨੂਮਾਨ ਨੇ ਲੰਕਾ ਸਾੜੀ। ਰਾਮ ਦਾ ਸੇਵਕ ਬਣਿਆ ਸੀ।।

ਪਹਿਨਣ ਲਈ ਉਸ ਮਿਲੀ ਲੰਗੋਟੀ। ਹੋਰ ਸ਼ੰਗਾਰ ਨਾ ਬਣਿਆ ਸੀ।।

ਕੋਈ ਕਿਸੇ ਨੂੰ ਤਾਰ ਨੀ ਸਕਦਾ। ਇਕ ਨਾਰਾਇਣ ਬਾਹਝੋਂ ਜੀ।।

ਤ੍ਰਿਲੋਚਣ ਸਭ ਝੂਠੇ ਝਗੜੇ। ਏਕ ਨਿਰੰਜਨ ਬਾਹਝੋਂ ਜੀ।।

## ਭਗਤ ਨਾਮਦੇਵ ਜੀ

ਬਾਬਾ ਨਾਮਦੇਵ ਜੀ ਦਾ ਜਨਮ ਛੀਬਾ ਜਾਤ ਵਿਚ ਕਤਕ ਸੁਦੀ ਇਕਦਸ਼ੀ ਭਾਵ ਇਕ ਨਵੰਬਰ 1270 ਈ. ਨੂੰ ਮਹਾਰਾਸ਼ਟਰ ਜ਼ਿਲਾ ਦੇ ਸਤਾਰਾ ਪਿੰਡ ਨਰਸੀ ਬਾਹਮਣੀ ਵਿਚ ਹੋਇਆ। ਆਪ ਜੀ ਦੇ ਪਿਤਾ ਜੀ ਦਾ ਨਾਉਂ ਦੁਆਲੇ ਤੇ ਮਾਤਾ ਜੀ ਦਾ ਨਾਉਂ ਗੋਸੀਈ ਜੀ ਸੀ। 80 ਸਾਲ ਦੀ ਉਮਰ ਵਿਚ 1358 ਈ. ਨੂੰ ਆਪ ਜੀ ਬ੍ਰਹਮ ਲੀਨ ਹੋ ਗਏ।

ਇਹਨਾਂ ਦੀ ਬਾਣੀ ਦਾ ਕਵਿਤਾ ਰੂਪ ਵੱਖਰੀ ਪੁਸਤਕ ਨਾਮਦੇਵ ਦਰਸ਼ਨ ਵਿਚ ਹੈ।

## ਭਗਤ ਰਾਮਾ ਨੰਦ ਜੀ

ਪੂਜਯ ਭਗਤ ਰਾਮਾ ਨੰਦ ਜੀ ਬ੍ਰਾਹਮਣ ਸਨ। ਮਤ ਵਜੋਂ ਰਾਮਾ ਨੰਦ ਬੈਰਾਗੀ (ਰਾਮ ਚੰਦਰ ਦੇ ਪੁਜਾਰੀ) ਸਾਧੂ ਸਨ, ਇਹਨਾਂ ਦਾ ਜਨਮ 1332 ਈ: ਪਿੰਡ ਮੇਲ ਕੋਟ ਬੰਗਾਲ ਵਿਚ ਹੋਇਆ। ਆਪ ਜੀ ਨੇ ਬੈਰਾਗੀ ਮਤ ਦਾ ਪ੍ਰਚਾਰ ਕੀਤਾ। ਆਮ ਸੰਤਾਂ ਸਾਧੂਆਂ ਨਾਲ ਬਹੁਤ ਮੇਲ ਜੋਲ ਰਖਦੇ ਅਤੇ ਵਰਨ ਵੰਡ ਦੇ ਕੱਟੜ ਹਾਮੀ ਸਨ। ਸੰਤਾਂ ਨਾਲ ਗਿਆਨੀ ਗੋਸ਼ਟ ਤੇ ਧਾਰਮਿਕ ਵੇਦਾਂਤ ਤੇ ਡੂੰਘੀ ਈਸ਼ਵਰੀ ਖੋਜਾਂ ਕਰਦੇ ਰਹਿੰਦੇ। ਆਖਿਰ ਭਗਤੀ ਲਹਿਰ ਦੀ ਖੋਜ ਨੇ ਇਹਨਾਂ ਨੂੰ ਵਰਨ ਵੰਡ ਦਾ ਵੈਰੀ ਬਣਾ ਦਿਤਾ। ਜਾਤ-ਪਾਤ ਦੇ ਬੰਧਨਾਂ ਤੋਂ ਆਕੀ ਹੋਏ ਤੇ ਇਕ ਈਸ਼ਵਰ ਭਗਤੀ ਦੇ ਹਾਮੀ ਬਣ ਗਏ। ਕਾਸ਼ੀ ਵਿਚ ਮੁੱਖ ਅਸਥਾਨ ਸੀ ਪਰ ਸਾਰੇ ਦੇਸ਼ ਦੇ ਸਾਧੂਆਂ ਨਾਲ ਵਿਚਾਰ ਵਟਾਂਦਰਾ ਕਰਦੇ ਰਹਿੰਦੇ ਸਨ। ਜਦ ਅਸਲ ਟੀਚੇ ਤੇ ਪੁੱਜੇ ਅਵਤਾਰ ਭਗਤੀ ਤੇ ਮੂਰਤੀ ਪੂਜਾ ਛੱਡ ਈਸ਼ਵਰ ਭਗਤੀ ਅਪਣਾ ਲਈ ਤੇ ਇਸੇ ਦਾ ਪ੍ਰਚਾਰ ਕਰਨ ਲਗ ਪਏ। ਜਿਸ ਸ਼ੂਦਰ ਨੂੰ ਉਹ ਮੱਥੇ ਲਾਉਣਾ ਭੀ ਪਸੰਦ ਨਹੀਂ ਸਨ ਕਰਦੇ, ਉਹਨਾਂ ਸ਼ੂਦਰਾਂ ਨੂੰ ਗਿਆਨ ਸਿਮਰਨ ਦੇ ਕੇ ਉਹਨਾਂ ਦੇ ਗੁਰੂ ਬਣੇ ਜਿਵੇਂ ਕਿ ਰਵਿਦਾਸ ਚਮਾਰ, ਕਬੀਰ ਜੁਲਾਹਾ, ਸੈਣ ਨਾਈ, ਪੀਪਾ ਰਾਜਪੂਤ, ਧੰਨਾ ਜੱਟ ਆਦਿ ਇਹ ਸਿੱਖਿਆ ਭੀ ਸ਼ੂਦਰ ਨਾਮਦੇਵ ਜੀ ਦੀ ਸੰਪ੍ਰਦਾਇ ਦੇ ਸਾਧੂਆਂ ਤੋਂ ਹੀ ਮਿਲੀ ਜਾਪਦੀ ਹੈ। ਇਹਨਾਂ ਦਾ ਇਕ ਸ਼ਬਦ ਇਕ ਈਸ਼ਵਰੀ ਭਗਤੀ ਦਾ ਪ੍ਰਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਸ਼ੋਭਿਤ ਹੈ।

### ਰਾਗ ਬਸੰਤ

ਸ਼ਬਦ ਭਾਵ ! ਉਹ ਈਸ਼ਵਰ ਹਿਰਦੇ ਵਿਚ ਹੀ ਹੈ। ਸਿਮਰਨ ਕਰਕੇ ਅੰਦਰੋਂ ਪੂਜਾ ਕਰੋ।

ਕੀ ਲੈਣਾ ਮੈਂ ਜੰਗਲ ਬੇਲਿਓ ? ਮੇਰਾ ਮਾਹੀ ਅੰਦਰ ਬੈਠਾ।

ਉਸ ਨੂੰ ਪੂਜ ਰਮਤ ਰਹਾਂ ਮੈਂ ਕਰ ਦਰਸ਼ਨ ਮਨ ਬੈਸੀਠਾ।

ਇਕ ਦਿਨ ਮਨ ਵਿਚ ਚਾਓ ਆਇਆ। ਕਰਾਂ ਪੂਜ ਉਸ ਪ੍ਰੀਤਮ ਦੀ।।

ਧੂਪ ਦੀਪ ਤੇ ਤੁਲਸੀ ਚੰਦਨ। ਭੇਟ ਚੜ੍ਹਾਵਾਂ ਪ੍ਰੀਤਮ ਦੀ।।

ਅੰਦਰ ਬੈਠੇ ਪ੍ਰੀਤਮ ਦੱਸਿਆ। ਕਿੱਤੇ ਜਾਲੈ ਅੱਖਾਂ ਖੋਹਲ ?

ਰਾਮਾਂ ਨੰਦ ਕਹੇ ਵਿਚ ਬੈਠਾ। ਤੈਨੂੰ ਲੋੜ ਕਿਸ ਪ੍ਰੀਤਮ ਦੀ ?

## ਭਗਤ ਪਰਮਾਨੰਦ ਜੀ

ਪੂਜਯ ਭਗਤ ਪਰਮਾਨੰਦ ਜੀ ਜਾਤ ਦੇ ਬ੍ਰਾਹਮਣ ਸਨ। 1389 ਈ: ਵਿੱਚ ਪਿੰਡ ਬਾਰਸੀ ਜ਼ਿਲਾ ਸ਼ੋਲਾਪੁਰ ਸੂਬਾ ਮਹਾਰਾਸ਼ਟਰ ਵਿਚ ਪੈਦਾ ਹੋਏ। ਆਪ ਬੜੇ ਲਿਖਾਰੀ ਤੇ ਗਵੱਈਏ ਸਨ ਆਮ ਸਤਿਸੰਗ ਵਿਚ ਜਾਂਦੇ ਵਿਚਾਰਾਂ ਕਰਦੇ ਆਪ ਹੀ ਲਿਖਦੇ ਆਪ ਹੀ ਗਾਉਂਦੇ।

ਆਪ ਜੀ ਨੇ ਬਾਬਾ ਨਾਮ ਦੇਵ ਜੀ ਦਾ ਜੀਵਨ ਪੜ੍ਹਿਆ ਵਿਚਾਰਿਆ ਉਹਨਾਂ ਦੇ ਸ਼ਿਸ਼ ਸੇਵਕਾਂ ਨਾਲ ਵਿਚਾਰ ਗੋਸ਼ਟੀਆਂ ਕੀਤੀਆਂ। ਮਨ ਨੇ ਪਲਟਾ ਖਾਧਾ ਵੇਦਾਂਤ ਛੱਡ ਨਿਰਗੁਣ ਈਸ਼ਵਰ ਭਗਤੀ ਵਿਚ ਜੁੜ ਗਏ। ਆਪ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹੈ।

### ਰਾਗ ਬਸੰਤ

ਸ਼ਬਦ ਭਾਵ ! ਵੇਦ ਪੁਰਾਣਾਂ ਦੀ ਸਿਖਿਆ ਦਾ ਤੱਤ ਕਢ ਕੇ ਪ੍ਰਾਣੀ ਨੂੰ ਸਿੱਖਿਆ ਦਿੰਦੇ ਹਨ।

ਵੇਦ ਪੁਰਾਣੀ ਸਿਖਿਆ ਲੈ ਕੇ। ਬਣਿਆ ਭਗਤ ਨਾ ਦਾਨੀ ਤੂੰ।।

ਕਾਮ ਕ੍ਰੋਧ ਤੇ ਲੋਭ ਨਾ ਛਡੇਂ। ਨਾ ਛੱਡੀ ਅਭਿਮਾਨੀ ਤੂੰ।।

ਚੋਰੀ ਕਰੇਂ ਦਇਆ ਨਹੀਂ ਸੋਚੇਂ। ਪਾਪ ਕਰੇਂ ਬਹੁ ਨਾਨੀ ਤੂੰ।।

ਹਿੰਸਾ ਕਰੇ ਦਇਆ ਨਹੀਂ ਸੋਚੇ। ਪਾਪ ਕਰੇਂ ਜੋਤ ਜਗਾ ਲੈ ਤੂੰ।।

ਪਰਮਾਨੰਦ ਕਹੇ ਤੂੰ ਪ੍ਰਾਣੀ। ਪ੍ਰੀਤ ਰੀਤ ਅਪਨਾ ਲੈ ਤੂੰ।।

## ***ਭਗਤ ਧੰਨਾ ਜੀ***

ਧੰਨੈ ਧਨੁ ਪਾਇਆ ਧਰਣੀਧਰੁ। ਮਿਲਿ ਜਨ ਸੰਤ ਸਮਾਨਿਆ।।

(ਸ੍ਰੀ. ਗੁ. ਗ੍ਰੰ. ਸ., ਪੰਨਾ 487)

ਪੂਜਯ ਭਗਤ ਧੰਨਾ ਜੀ ਦਾ ਜਨਮ 1415 ਈ: ਵਿਚ ਪਿੰਡ ਧੌਣ ਰਾਜਸਥਾਨ ਵਿਚ ਹੋਇਆ ਆਪ ਜਾਤ ਦੇ ਜੱਟ ਸਨ। ਬ੍ਰਾਹਮਣ ਮਤ ਦੇ ਕੱਟੜ ਹਾਮੀ ਸਨ। ਹਰ ਕੰਮ ਲਈ ਬ੍ਰਾਹਮਣ ਦੀ ਰਾਇ ਲੈਂਦੇ। ਇਕ ਵਾਰੀ ਇਕ ਬ੍ਰਾਹਮਣ ਇਕ ਪੱਥਰ ਦਾ ਵੱਟਾ ਪੂਜਣ ਲਈ ਦੇ ਗਿਆ। ਉਥੇ ਭਗਤ ਰਾਮਾਂ ਨੰਦ ਜੀ ਦੇ ਦਰਸ਼ਨ ਹੋਇ। ਉਹਨਾਂ ਤੋਂ ਉਪਦੇਸ਼ ਲਿਆ। ਮਨ ਨੇ ਪਲਟਾ ਖਾਧਾ ਕਪਾਟ ਖੁੱਲ੍ਹ ਗਏ। ਉਹਨਾਂ ਦੇ ਸ਼ਿਸ਼ ਬਣੇ। ਹਿਰਦੇ ਵਿਚ ਪ੍ਰੀਤਮ ਦੇ ਦਰਸ਼ਨ ਕੀਤੇ। ਸਿਮਰਨ ਵਿਚ ਮਸਤ ਰਹਿਣ ਲੱਗੇ। ਕਿਰਤੀ ਕਰਕੇ ਸੰਤਾਂ, ਭਗਤਾਂ, ਲੋੜਵੰਦਾਂ ਨੂੰ ਪ੍ਰਸ਼ਾਦ ਛਕਾਉਂਦੇ। ਏਨੇ ਦ੍ਰਿੜ ਇਰਾਦੇ ਦੇ ਬਣ ਗਏ ਕਿ ਆਪਣੇ ਹਰ ਕੰਮ ਨੰ ਸਮਝਣ ਕਿ ਇਹ ਮੈਂ ਨਹੀਂ ਕਰਦਾ ਆਪ ਈਸ਼ਵਰ ਜੀ ਕਰਦੇ ਹਨ।

### ***ਰਾਗ ਆਸਾ 1***

ਕੋਟ ਜਨਮ ਭਰਮਤ ਮੈਂ ਫਿਰਿਆ, ਕਾਮ ਲੁਭਤ ਪ੍ਰਭ ਵਿਸਰੇ।।

ਬਿਖ ਖਾਹਦੀ ਅੰਮ੍ਰਿਤ ਰਸ ਤਜਿਆ। ਮੋਤ ਭਲੀ ਜਗ ਪਸਰੇ।।

ਰਾਮ ਪਿਆਰ ਨਾ ਚਿਤ ਵਸਾਇਆ। ਆਣ ਜਮਾਂ ਨੇ ਫੜਿਆ।।

ਸਤਿਗੁਰ ਮਿਲਿਆ ਗਿਆਨ ਧਨ ਪਾਇਆ। ਭ੍ਰਮ ਦੋਖ ਭੈ ਵਿਸਰੇ।।

ਮਨ ਪਰਸੰਨ ਜੋਤੀ ਜਗਮਗ। ਮੁਕਤ ਪਦਾਰਥ ਪਾਇਆ।।

ਧੰਨੇ ਧਨ ਪਾਇਆ ਧਰਨੀ ਧਰ। ਸਤਸੰਗ ਧਨ ਪਾਇਆ।।

### ***ਆਸਾ 2***

ਪ੍ਰਭ ਜੀ ਮੇਰਾ ਦੀਨ ਦਿਆਲੂ। ਵਿੱਚ ਖੰਡਾਂ ਬ੍ਰਹਮੰਡਾਂ ਹੂੰ।।

ਗਰਭ ਕੋਠੜੀ ਵਿਚ ਪਾਲਦਾ। ਅੱਗ ਵਿਚ ਰਖਦਾ ਠੰਢਾ ਹੂੰ।।

ਲੱਖ ਚੁਰਾਸੀ ਜੂਨਾਂ ਤਾਈਂ। ਆਪੇ ਪਾਲਣ ਕਰਦਾ ਹੂੰ।।

ਪੱਥਰ ਕੀੜਾ ਭੋਜਨ ਪਾਉਂਦਾ। ਧੰਨਾ ਬੰਨ੍ਹੇ ਪੰਡਾਂ ਕਿਉਂ ?

### ***ਧਨਾਸਰੀ***

ਦੇਵੀਂ ਪ੍ਰਭ ਜੀ ਨਾਰ ਚੰਗੇਰੀ। ਭੈਂਸ ਦੁੱਧ ਲਈ ਬੂਰੀ।।

ਘੋਰੀ ਚੜ੍ਹਾਂ ਤੇ ਚੰਗਾ ਖਾਵਾਂ। ਮਿੰਨਤ ਮੰਨ ਲਈਂ ਮੇਰੀ।।

ਜੁੱਤੀ ਸੋਹਣੀ ਪੈਰ ਹੰਢਾਵਾਂ। ਦੁੱਧ ਘਿਓ ਦੀਆਂ ਲਹਿਰਾਂ।।

ਧੰਨਾ ਤੇਰਾ ਕਰੇ ਆਰਤਾ। ਭਗਤ ਕਰੇ ਨਿਤ ਤੇਰੀ।।

ਸ਼ਬਦ ਭਾਵ ! ਪਹਿਲੇ ਸ਼ਬਦ ਵਿਚ ਗੁਰੂ ਬਿਨ੍ਹਾਂ ਦੁੱਖ ਝਲਣੇ ਦਸਦੇ ਹਨ। ਸਤਿਗੁਰੂ ਮਿਲਣ ਤੇ ਗਿਆਨ ਪ੍ਰਾਪਤੀ ਦੱਸਦੇ ਹਨ ਦੂਜੇ ਵਿੱਚ ਉਸ ਪਾਲਕ ਪ੍ਰਭੂ ਦੀ ਵਡਿਆਈ ਕਰਦੇ ਹਨ। ਉਹ ਚੁਰਾਸੀ ਲੱਖ ਜੂਨਾਂ ਨੂੰ ਪਾਲਦਾ ਹੈ ਤੇ ਤੀਜੇ ਵਿਚ ਬ੍ਰਾਹਮਣਾਂ ਦੀਆਂ ਆਰਤੀਆਂ ਦੇ ਥਾਉਂ ਆਰਤਾ ਭਾਵ ਬੇਨਤੀ ਕਰਕੇ ਗ੍ਰਹਿਸਥੀ ਜੀਵਨ ਲਈ ਸਾਰੀਆਂ ਲੋੜਾਂ ਪੂਰੀਆਂ ਕਰਨ ਲਈ ਬੇਨਤੀ ਕਰਦੇ ਹਨ।

## ***ਭਗਤ ਪੀਪਾ ਜੀ***

ਪੂਜਯ ਭਗਤ ਪੀਪਾ ਜੀ ਰਿਆਸਤ ਗਰੂਨ ਗੜ੍ਹ ਦੇ ਰਾਜਾ ਸਨ, ਇਹਨਾਂ ਦਾ ਜਨਮ 1425 ਈ: ਨੂੰ ਹੋਇਆ ਆਪ ਬ੍ਰਾਹਮਣ ਵਾਦ ਦੇ ਹਾਮੀ ਸਨ। ਜਦੋਂ ਰਾਮਾ ਨੰਦ ਜੀ ਨੂੰ ਮਿਲੇ, ਸਰਬ ਵਿਆਪਕ ਈਸ਼ਵਰ ਦੇ ਪੁਜਾਰੀ ਬਣ ਗਏ ਤੇ ਰਾਜਾ ਪੀਪਾ

ਜੀ ਦੇ ਦਰਸ਼ਨਾਂ ਲਈ ਉਹਨਾਂ ਦੇ ਆਸ਼ਰਮ ਤੇ ਪੁੱਜੇ ਤਾਂ ਸੁਨੇਹਾ ਭੇਜਿਆ ਕਿ ਰਿਆਸਤ ਗਰੂਨ ਗੜ੍ਹ ਦਾ ਰਾਜਾ ਦਰਸ਼ਨਾਂ ਲਈ ਆਇਆ ਹੈ, ਪਰ ਅੰਦਰੋਂ ਬਾਬਾ ਰਾਮਾਂ ਨੰਦ ਜੀ ਮਹਾਰਾਜ ਨੇ ਉੱਤਰ ਦਿੱਤਾ ਕਿ ਇੱਥੇ ਰਾਜਿਆਂ ਦੇ ਆਉਣ ਲਈ ਥਾਂ ਨਹੀਂ ਹੈ, ਇਹ ਤਾਂ ਗਰੀਬ, ਸਮਾਜ ਦੇ ਲਤਾੜੇ ਹੋਇਆਂ ਜਾਂ ਸਾਧੂਆਂ ਫਕੀਰਾਂ ਦਾ ਥਾਉਂ ਹੈ। ਪੀਪਾ ਜੀ ਦੇ ਦਿਲ ਤੇ ਸੱਟ ਵਜੀ ਵਾਪਸ ਗਰੂਨ ਗੜ੍ਹ ਜਾ ਕੇ ਰਾਜ ਭਾਗ ਤਿਆਗ ਦਿੱਤਾ ਤੇ ਫਕੀਰ ਬਣ ਕੇ ਰਾਮਾਂ ਨੰਦ ਜੀ ਦੇ ਆਸ਼ਰਮ ਤੇ ਪੁੱਜੇ ਰਾਮਾ ਨੰਦ ਜੀ ਨੇ ਪੀਪਾ ਜੀ ਨੂੰ ਉਪਦੇਸ਼ ਦਿਤਾ ਕਿ ਅਮੀਰ ਤੇ ਗਰੀਬ ਸਭ ਈਸ਼ਵਰ ਦੀ ਇਕੋ ਜੇਹੀ ਸੰਤਾਨ ਹਨ, ਕੋਈ ਊਚ ਨੀਚ ਨਹੀਂ ਹੈ। ਕੋਈ ਰਾਜਾ ਨਹੀਂ ਕੋਈ ਫ਼ਕੀਰ ਨਹੀਂ।

ਇਹ ਉਪਦੇਸ਼ ਦੇ ਕੇ ਸਿਮਰਨ ਦਿਤਾ। ਪੀਪਾ ਜੀ ਨੇ ਉਹਨਾਂ ਨੂੰ ਗੁਰੂ ਧਾਰਨ ਕੀਤਾ ਉਹਨਾਂ ਉਪਦੇਸ਼ ਦਿਤਾ ਕਿ ਜਾ ਕੇ ਰਾਜ ਸੰਭਲੋ ਪਰ ਫਕੀਰ ਬਣ ਕੇ ਗਰੀਬਾਂ ਦੀ ਸਦਾ ਸਹਾਇਤਾ ਕਰੋ।

ਹੁਕਮ ਮੰਨ ਕੇ ਰਾਜਾ ਜੋਗੀ ਬਣ ਗਏ। ਇਹਨਾਂ ਦੀ ਰਾਣੀ ਸੀਤਾ ਜੀ ਭੀ ਬਾਬਾ ਰਾਮਾ ਨੰਦ ਜੀ ਦੀ ਸ਼ਿਸ਼ ਬਣ ਗਈ ਤੇ ਉਪਦੇਸ਼ ਧਾਰਨ ਕਰਕੇ ਤੇ ਪੀਪਾ ਜੀ ਦਾ ਸਾਥ ਦਿੰਦੀ ਰਹੀ।

ਸਾਰੀ ਉਮਰ ਸਿਮਰਨ ਕਰਦਿਆਂ ਇਕ ਯੋਗੀ ਰਾਜਾ ਬਣ ਕੇ ਗੁਜ਼ਾਰੀ ਇਹਨਾਂ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਸ਼ੋਭਤ ਹੈ।

ਸ਼ਬਦ ਭਾਵ ! ਉਹ ਈਸ਼ਵਰ ਹਿਰਦੇ ਵਿਚ ਹੀ ਵਸਦੇ ਹਨ। ਸਿਮਰਨ ਕਰਕੇ ਅੰਦਰੋ ਹੀ ਦਰਸ਼ਨ ਕਰਨ ਦਾ ਉਪਦੇਸ਼ ਦਿੰਦੇ ਹਨ।

### *ਧਨਾਸਰੀ*

ਵਿਚ ਹਿਰਦੇ ਦੇ ਪ੍ਰੀਤਮ ਵਸਦਾ। ਇਹ ਤਨ ਉਸਦਾ ਮੰਦਰ ਹੈ।
ਇਸੇ ਵਿਚ ਹੀ ਧੂਪਾਂ ਦੀਵੇ। ਫੁੱਲ ਪੱਤਾ ਸਭ ਅੰਦਰ ਹੈ।।
ਜੇਹੜਾ ਇਸ ਕਾਇਆ ਨੂੰ ਖੋਜੇ। ਨਉ ਨਿਧੀਆਂ ਉਹ ਪਾ ਲੈਂਦਾ।।
ਪੀਪੇ ਨੂੰ ਸਭ ਉਹੀ ਦਿਸੇ। ਜੋ ਬਾਹਰ ਸੋ ਅੰਦਰ ਹੈ।

## ਭਗਤ ਸੈਣ ਜੀ

ਪੂਜਯ ਬਾਬਾ ਸੈਣ ਜੀ ਦਾ ਜਨਮ ਰਿਆਸਤ ਰੀਵਾ ਦੇ ਪਿੰਡ ਸਾਧੂ ਗੜ੍ਹ ਵਿਚ 1400 ਈ: ਨੂੰ ਹੋਇਆ ਇਹਨਾਂ ਦੇ ਪਿਤਾ ਜੀ ਦਾ ਨਾਉਂ ਮੁਕੰਦ ਰਾਇ ਤੇ ਮਾਤਾ ਜੀ ਦਾ ਨਾਉਂ ਜੀਵਨ ਦੇਈ ਸੀ ਇਹ ਜਾਤ ਦੇ ਨਾਈ ਸਨ। ਪੰਜਾਬ ਵਿਚ ਇਹ ਪਿੰਡ ਪ੍ਰਤਾਬ ਪੁਰਾ ਜ਼ਿਲਾ ਜਲੰਧਰ ਵਿਚ ਠਹਿਰਦੇ ਸਨ, ਆਏ ਸਾਧੂ ਸੰਤਾਂ ਦੀ ਬੜੀ ਸੇਵਾ ਕਰਦੇ ਸਨ ਆਪ ਬਾਬਾ ਰਾਮਾਂ ਨੰਦ ਜੀ ਦੀ ਸੇਵਾ ਵਿਚ ਗਏ ਕਿਉਂਕਿ ਇਹਨਾਂ ਨੂੰ ਪਤਾ ਲੱਗਾ ਕਿ ਜਿਨ੍ਹਾਂ ਸ਼ੂਦਰ ਭਗਤਾਂ ਨੂੰ ਸੰਨਿਆਸੀ ਸਾਧੂ ਬੁਰਾ ਸਮਝਦੇ ਹਨ ਬਾਬਾ ਰਾਮਾ ਨੰਦ ਜੀ ਸਿਮਰਨ ਕਰਨ ਵਾਲੇ ਸ਼ੂਦਰਾਂ ਨੂੰ ਪਿਆਰ ਦੇਂਦੇ ਹਨ ਤੇ ਮਨੂੰਵਾਦੀ ਕਰਮ ਕਾਂਡੀਆਂ ਨੂੰ ਆਪਣੇ ਆਸ਼ਰਮ ਵਿਚ ਥਾਂ ਨਹੀਂ ਦਿੰਦੇ।

ਇਹ ਦੇਖ ਕੇ ਆਪ ਜੀ ਨੇ ਪ੍ਰੇਮ ਸਦਕਾ ਆਪਣੀ ਜ਼ਾਤ ਨਾਈ ਦੱਸ ਕੇ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਕਰ ਲਿਆ ਉਹਨਾਂ ਦੇ ਆਸ਼ਰਮ ਤੇ ਹੀ ਠਹਿਰੇ ਤੇ ਰਾਜਾ ਦੀ ਸੇਵਾ ਵਿਚ ਜਾਣ ਤੋਂ ਅਸਮਰੱਥ ਰਹੇ। ਜਦ ਇਹ ਦੋ ਦਿਨ ਬਾਦ ਰਾਜੇ ਪਾਸ ਗਏ ਰਾਜੇ ਨੇ ਗ਼ੈਰ ਹਾਜ਼ਰੀ ਦਾ ਕਾਰਨ ਪੁਛਿਆ ਤਾਂ ਸੈਣ ਜੀ ਨੇ ਸਤਿਗੁਰੂ ਰਾਮਾ ਨੰਦ ਜੀ ਦੀ ਮਿਲਣੀ ਦੀ ਕਥਾ ਸੁਣਾਈ ਤੇ ਆਪਣੇ ਮਨ ਦੀ ਪ੍ਰਸੰਨਤਾ ਤੇ ਸ਼ਾਂਤ ਅਵਸਥਾ ਦੱਸੀ।

ਇਸ ਤੇ ਰਾਜਾ ਇੰਨਾ ਪ੍ਰਸੰਨ ਹੋਇਆ ਕਿ ਰਾਜਾ ਆਪ ਇਹਨਾਂ ਦਾ ਸ਼ਿਸ਼ ਬਣ ਗਿਆ ਇਹਨਾਂ ਨੂੰ ਰਾਜ ਗੁਰੂ ਬਣਾ ਕੇ ਆਪ ਫਕੀਰ ਯੋਗੀ ਰਾਜਾ ਬਣ ਗਿਆ ਤੇ ਗਰੀਬਾਂ ਤੇ ਸੰਤਾਂ ਫਕੀਰਾਂ ਦੀ ਸੇਵਾ ਨੂੰ ਪ੍ਰਮੁੱਖ ਮੰਨ ਕੇ ਰਾਜ ਕਰਨ ਲੱਗਾ।

ਇਹਨਾਂ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਸ਼ਬਦ ਭਾਵ : ਕਰਮ ਕਾਂਡਾਂ ਤੇ ਆਰਤੀਆਂ ਨੂੰ ਤਿਆਗ ਇੱਕੋ ਇੱਕ ਪ੍ਰਭੂ ਸਿਮਰਨ ਤੇ ਜ਼ੋਰ ਦੇਣਾ ਚਾਹੀਦਾ ਹੈ।

### ਧਨਾਸਰੀ

ਨਮਸਕਾਰ ਉਸ ਰਾਮ ਰਾਇ ਨੂੰ। ਏਹੀ ਮੇਰੀ ਧੂਪ ਦੀਪ ਹੈ।।

ਸਦ ਹੀ ਮੰਗਲ ਤੇਰੇ ਗਾਵਾਂ। ਸਚੀ ਮੇਰੀ ਇਹ ਪ੍ਰੀਤ ਹੈ।।

ਘਿਓ ਫੂਕਾਂ ਨਾ ਬੱਤੀਆਂ ਵੱਟਾਂ ਨਾ ਫੁੱਲ ਪੱਤ ਚੜ੍ਹਾਵਾਂ ਮੈਂ।।

ਸੈਣ ਲਈ ਇਕ ਸਿਮਰਨ ਤੇਰਾ। ਦ੍ਰਿੜ ਕਰਾਂ ਮੈਂ ਏਹੀ ਰੀਤ ਹੈ।।

## ਭਗਤ ਭੀਖਨ ਜੀ

ਪੂਜੀਯ ਭਗਤ ਭੀਖਨ ਜੀ ਪਿੰਡ ਪਕੇਣੀ ਜ਼ਿਲਾ ਲਖਨਊ ਉੱਤਰ ਪ੍ਰਦੇਸ਼ ਵਿੱਚ 1490 ਈ: ਵਿਚ ਮੁਸਲਮਾਨ ਸ਼ੇਖ ਘਰਾਣੇ ਵਿਹ ਪੈਦਾ ਹੋਏ। ਆਪ ਜੀ ਨੂੰ ਸ਼ੇਖ ਫਰੀਦ ਜੀ ਵਾਂਗ ਹੀ ਮਾਤਾ ਜੀ ਨੇ ਸਾਰਾ ਕੁਰਾਨ ਸ਼ਰੀਫ ਜ਼ੁਬਾਨੀ ਯਾਦ ਕਰਾ ਦਿਤਾ ਸੀ।

ਉਸ ਸਮੇਂ ਆਪ ਮੁਸਲਮਾਨਾਂ ਵਿਚ ਚੰਗੇ ਵਿਦਵਾਨ ਸਮਝੇ ਜਾਂਦੇ ਸਨ। ਆਪ ਜੀ ਨੇ ਬਾਬਾ ਫਰੀਦ ਜੀ ਦੀ ਬਾਣੀ ਪੜ੍ਹੀ ਤੇ ਉਹਨਾਂ ਦੇ ਸ਼ਗਿਰਦ ਨਾਲ ਭੇਂਟ ਵਾਰਤਾ ਕੀਤੀ। ਆਪ ਸ਼ਰ੍ਹਈ ਬੰਧਨਾਂ ਤੋਂ ਮੁਕਤ ਹੋ ਸੂਫ਼ੀ ਫ਼ਕੀਰ ਬਣ ਗਏ ਸੂਫ਼ੀ ਮੱਤ ਦਾ ਪ੍ਰਚਾਰ ਕੁਰਾਨ ਸ਼ਰੀਫ ਜੀ ਦੀ ਪਵਿੱਤਰ ਬਾਣੀ ਦੇ ਅਧਾਰ ਤੇ ਹੀ ਕਰਨ ਲੱਗੇ।

ਆਪ 1574 ਈ: ਵਿਚ ਖ਼ੁਦਾ ਦੀ ਦਰਗ਼ਾਹ ਵਿਚ ਜਾ ਬਿਰਾਜੇ। ਇਤਿਹਾਸ ਮੁਤਾਬਕ ਆਪ ਜੀ ਨੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਭੀ ਦਰਸ਼ਨ ਕੀਤੇ ਸਨ। ਆਪ ਦੇ ਸ਼ਬਦ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ।

ਸ਼ਬਦ ਭਾਵ : ਬੁਢਾਪੇ ਦਾ ਦੁਖ ਯਾਦ ਕਰਕੇ ਦੁਨੀਆਂ ਦਾ ਆਖਰੀ ਸਮਾਂ ਨਾਸ਼ਵਾਨ ਦੱਸਦੇ ਹੋਏ ਸਿਮਰਨ ਲਈ ਜ਼ੋਰ ਦਿੰਦੇ ਹਨ।

### ਰਾਗ ਸੋਰਠਿ 1

ਅਖੀਆਂ ਵੱਗਣ ਦੇਹੀ ਟੁੱਟੇ ਕੇਸ ਦੁਧੀਆ ਚਿੱਟੇ ਨੇ।।

ਕੰਠ ਬਹਿ ਗਿਆ, ਬੋਲ ਨਾ ਨਿਕਲੇ। ਸਵਾਸ ਭੀ ਦਿਸਦੇ ਮੁੱਕੇ ਨੇ।।

ਮੱਥੇ ਚੀਸਾਂ ਤਨ ਵਿਹ ਪੀੜਾਂ। ਦਰਦ ਕਲੇਜੇ ਉੱਠਦਾ ਹੈ।।

ਇਹ ਹਾਲਤ ਹੈ ਮੇਰੀ ਹੋਈ। ਵੈਦ ਕੋਈ ਨਾ ਲੱਭਦੇ ਨੇ।।

### ਸਿੱਖਿਆ

ਸਭ ਰੋਗਾਂ ਦਾ ਵੈਦ ਹੈ ਸਤਿਗੁਰੂ। ਰਾਮ ਨਾਮ ਦੀ ਔਖਧ ਦੇਵੇ।।

ਭੀਖਨ ਸਭ ਨੂੰ ਸਿਮਰਨ ਦੇਵੇ। ਮੋਖ ਦੁਆਰੇ ਮਿਲਦੇ ਨੇ।।

### ਸੋਰਠ 2

ਹਰੀ ਨਾਮ ਹੈ ਰਤਨ ਅਮੋਲਕ। ਕਰਮ ਪ੍ਰਾਪਤ ਹੁੰਦੇ ਨੇ।।

ਜਿਨ੍ਹਾਂ ਪਤਾ ਉਹੀ ਜਨਣ। ਗੁੰਗੇ ਅੰਮ੍ਰਿਤ ਪੀਂਦੇ ਨੇ।।

ਰਸਨੀ ਜਪਣਾ ਸ਼ਰਵਣੀ ਸੁਨਣਾ। ਹਿਰਦੇ ਵਿਚ ਸਮਾ ਲੈਣਾ।।

ਭੀਖਨ ਕਹੇ ਬੰਦ ਕਰ ਅੱਖਾਂ। ਕਣ ਕਣ ਰਾਮ ਦਸੀਂਦੇ ਨੇ।।

## ਭਗਤ ਸੂਰ ਦਾਸ ਜੀ

ਪੂਜਯ ਭਗਤ ਸੂਰਦਾਸ ਜੀ ਗੁਰੂ ਅਮਰਦਾਸ ਜੀ ਦੇ ਜ਼ਮਾਨੇ ਵਿਚ 1528 ਈ: ਵਿਚ ਸਵਾਨੀਅਰ ਦੇ ਲਾਗੇ ਕਿਸੇ ਪਿੰਡ ਵਿਚ ਪੈਦਾ ਹੋਏ। ਜ਼ਾਤ ਦੇ ਬ੍ਰਾਹਮਣ ਸਨ। ਰਾਗ ਤੇ ਕਵਿਤਾ ਦੇ ਮਾਹਰ ਸਨ। ਅਕਬਰ ਦੇ ਦਰਬਾਰ ਵਿਚ ਇਸ ਗੁਣ ਕਰਕੇ ਇਨ੍ਹਾਂ ਦੀ ਬਹੁਤ ਇੱਜ਼ਤ ਸੀ। ਆਪ ਨੂੰ ਇਨ੍ਹਾਂ ਗੁਣਾਂ ਕਰਕੇ ਸਰਕਾਰੀ ਨੌਕਰੀ ਵਿਚ ਲੈ ਗਿਲਿਆ ਸੀ। ਆਪ ਗਰੀਬਾਂ ਦੇ ਸੇਵਾਦਾਰ ਸਨ। ਆਪ ਨੇ ਸਰਕਾਰੀ ਆਮਦਨੀ ਸਾਧਾਂ ਸੰਤਾਂ ਦੀ ਜਾਂ ਗਰੀਬਾਂ ਦੀ ਸਹਾਇਤਾ ਵਿਚ ਖਰਚ ਕਰ ਦਿਤੀ। ਆਖਰ ਖਜ਼ਾਨੇ ਦੇ ਘਾਟੇ ਕਾਰਨ ਫੜੇ ਗਏ ਤੇ ਕੈਦ ਕਰ ਦਿਤੇ।

ਜਿਸ ਨੇ ਖੁਦਾ ਨੂੰ ਪਿਆਰ ਕਰਨਾ ਹੈ ਉਸ ਨੂੰ ਗਰੀਬਾਂ, ਅਪਾਹਜਾਂ, ਸਾਧੂ, ਸੰਤਾਂ, ਖੁਦਾ-ਪ੍ਰਸਤਾਂ ਦੀ ਸੇਵਾ ਕਰਨੀ ਚਾਹੀਦੀ ਹੈ। ਇਸ ਤੇ ਅਕਬਰ ਨੇ ਖੁਸ਼ ਹੋ ਕੇ ਆਪ ਜੀ ਨੂੰ ਆਜ਼ਾਦ ਕਰ ਦਿਤਾ ਤੇ ਭੰਡਾਰਿਆਂ ਵਾਸਤੇ ਮਾਇਆ ਭੀ ਦੇ ਦਿੱਤੀ।

ਸਭ ਕੁਛ ਦਾਨ ਕਰਕੇ ਫਕੀਰ ਬਣ ਗਏ। ਸਾਰੀ ਉਮਰ ਈਸ਼ਵਰ ਭਗਤੀ ਦਾ ਪ੍ਰਚਾਰ ਕੀਤਾ।

ਇਹਨਾਂ ਦੀ ਇਕ ਤੁਕ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਹੈ ਪਰ ਮਹਲਾ

4 ਦੇ ਸ਼ਬਦ ਨੂੰ ਇਹਨਾਂ ਦਾ ਹੀ ਸ਼ਬਦ ਕਹਿੰਦੇ ਹਨ।

ਅਸਲ ਤੁਕ ! ਛਾਡਿ ਮਨ, ਹਰਿ ਬਿਮੁਖਨ ਕੋ ਸੰਗੁ।।

ਭਾਵ ! ਦੂਰ ਰਹੀਂ ਉਹਨਾਂ ਤੋਂ ਹਰਦਮ, ਹਰਿ ਤੋਂ ਬੇਮੁਖ ਰਹਿੰਦੇ ਜੋ।।

ਅਗਲਾ ਸ਼ਬਦ ! ਸਾਰੰਗ ਮਹਲਾ 4

ਇਸੇ ਉਕਤ ਤੁਕ ਦੀ ਹੀ ਵਿਆਖਿਆ ਹੈ।

ਹਰਿ ਦੇ ਪਿਆਰੇ, ਸਭ ਕੁਝ ਗੁਰੂ ਨੂੰ ਅਰਪਨ

ਕਰਕੇ ਅਨੰਦ ਸਹਿਜ ਵਿਚ ਰਹਿੰਦੇ ਨੇ।

ਦਰਸ਼ਨ ਕਰਕੇ, ਦੂਰ ਪਾਪਾਂ ਤੋਂ

ਹਰਿ ਸਿਮਰਨ ਉਠਦੇ ਬਹਿੰਦੇ ਨੇ ਮਨਮੁਖਾ ਦੇ ਪਾਸ ਨਾ ਜਾਂਦੇ।

ਗੁਰਮੁਖ ਯਾਰ ਬਣਾਂਦੇ ਨੇ।

ਸੂਰ ਦਾਸ ਹਰ ਦੇ ਵਿਚ ਦੇਖਣਾ ਸਤਿ ਗੁਰ ਇਹ ਫਰਮਾਂਦੇ ਨੇ।

ਆਸਾ ਮਹਲਾ 4

ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭਗਤਾਂ ਦੀ ਉਪਮਾਂ ਨੂੰ ਵਿਸ਼ੇਸ਼ਤਾ ਦੱਸਦੇ ਹੋਇ ਉਚਾਰਨ ਕਰਦੇ ਹਨ। ਇਸ ਸ਼ਬਦ ਵਿਚ ਦਰਜ ਭਗਤ ਜਨ ਸਤਿਗੁਰੂ ਸ੍ਰੀ ਨਾਮਦੇਵ ਜੀ ਸ੍ਰੀ ਰਾਮਾ ਨੰਦ ਜੀ ਦੇ ਗੁਰੂ ਹੀ ਕਹੇ ਜਾ ਸਕਦੇ ਹਨ। ਜਿਨ੍ਹਾਂ ਨੇ ਬਾਬਾ ਨਾਮਦੇਵ ਜੀ ਦੀਆਂ ਕਥਾਵਾਂ ਤੇ ਬਾਣੀ ਤੋਂ ਪ੍ਰੇਰਤ ਹੋ ਕੇ ਇਕ ਬ੍ਰਾਹਮਣ ਹੁੰਦੇ ਹੋਏ ਬ੍ਰਾਹਮਣ ਮੱਤ ਦੇ ਉਲਟ ਸ਼ੂਦਰਾਂ ਨੂੰ ਚੇਲਾ ਬਣਾਇਆ ਤੇ ਉੱਚ ਜ਼ਾਤੀ ਤੇ ਉੱਚ ਪਦਵੀ ਵਾਲੇ ਰਾਜੇ ਪੀਪਾ ਜੀ ਨੂੰ ਮਿਲਣੋਂ ਨਾਂਹ ਕਰ ਦਿੱਤੀ ਤੇ ਉਦੋਂ ਦਰਸ਼ਨ ਦਿਤੇ ਜਦੋਂ ਰਾਜ ਭਾਗ ਤਿਆਗ ਦੇ ਸ਼ੂਦਰਾਂ ਵਾਂਗ ਭਿਖਾਰੀ ਬਣ ਗਿਆ। ਰਾਮਾ ਨੰਦ ਜੀ ਨੇ ਬ੍ਰਾਹਮਣਾਂ ਤੋਂ ਬਾਗ਼ੀ ਹੋ ਕੇ ਕਬੀਰ ਜੁਲਾਹੇ, ਰਵਿਦਾਸ ਚਮਾਰ, ਸੈਨ ਨਾਈ ਤੇ ਧੰਨਾ ਜੱਟ ਨੂੰ ਅਪਣਾ ਚੇਲਾ ਬਣਾਇਆ।

ਆਸਾ ਮਹਲਾ 4

ਨਾਮਾ ਛੀਂਬਾ, ਅੱਧੀ ਕਉਡੀ, ਸਿਮਰ ਲੱਖਾਂ ਦਾ ਬਣਿਆ।

ਰਵਿਦਾਸ ਚਮਾਰ, ਕਬੀਰ ਜੁਲਾਹੇ। ਨਾਮ ਦਾ ਤਾਦਾ ਤਣਿਆ।

ਸੈਣੀ ਨਾਈ ਨੇ ਸਿਮਰਨ ਕੀਤਾ। ਸਾਰੇ ਕੰਮ ਸਵਾਰੇ।

ਇਹ ਦੇਖ ਜੱਟ ਧੰਨਾ ਉਠਿਆ। ਵਡ ਭਾਗਾ ਉਹ ਬਣਿਆ।

# ਗੁਰੂ ਗ੍ਰੰਥ ਸਾਹਿਬ ਜੀ ਬਾਰੇ

**ੴ ਸਤਿਗੁਰ ਪ੍ਰਸਾਦਿ।।**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੴ ਦੇ ਹੋਰ ਸ਼ਬਦ-ਸਰੂਪ ਤੇ ਉਹਨਾਂ ਦੀ ਗਿਣਤੀ।

1. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨੇ 1430 ਹਨ।

2. ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ, ਸਵੈਯੇ, ਸ਼ਲੋਕ 5994 ਹਨ।

3. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੱਡੋ ਅੱਡ ਧਰਮਾਂ ਵਾਲੇ ਅਡ ਨਾਉਂ ਹਰੀ 9288, ਹਰੀ 50, ਪ੍ਰਭੂ 1598, ਗੋਬਿੰਦ 204, ਗੋਵਿੰਦ 96, ਠਾਕੁਰ 238, ਰਾਮ 1758, ਰਮਈਆ 26, ਗੋਪਾਲ 109, ਨਾਰਾਇਣ 39, ਅਲਾਹ 4, ਖੁਦਾਇ 32, ਵਾਹਿਗੁਰੂ 13, ਪਾਰਬ੍ਰਹਮ 191, ਕਰਤਾਰ 20 ਵਾਰ ਆਇਆ ਹੈ। ਇਸ ਤੋਂ ਬਿਨਾਂ ਮਾਧੋ-ਰਘੁਨਾਥ-ਮੁਰਲੀ ਮਨੋਹਰ-ਜਗਦੀਸ਼, ਸ਼ਾਮ ਸੁੰਦਰ ਆਦਿ ਭੀ ਆਉਂਦੇ ਹਨ।

ਇਸ ਤਰ੍ਹਾਂ ਇਹ ਬ੍ਰਹਮ ਰੂਪ ਇਲਾਹੀ ਬਾਣੀ ਸ਼ਬਦ ਰੂਪ ਸਾਂਝੀਵਾਲਤਾ ਦਾ ਪੂਰਨ ਮੁਜਸੱਮਾਂ ਹੈ ਜੋ ਹਰ ਜ਼ਾਤ ਹਰ ਧਰਮ ਤੇ ਹਰ ਦੇਸ਼ ਲਈ ਇਕੋ ਜਿਹਾ ਪੂਜਣ ਤੇ ਸਿਮਰਨ ਜੋਗ ਹੈ।

**ੴ ਸਤਿਗੁਰੂ ਪ੍ਰਸਾਦਿ।।**

।। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਰੰਭ ਤੇ ਮੂਲ ਮੰਤਰ।।

ਸੁਲਤਾਨਪੁਰ ਲੋਧੀ ਸਤਿਗੁਰ ਨਾਨਕ ਦੇਵ ਜੀ ਸਰਕਾਰੀ ਮੋਦੀ ਖਾਨੇ ਵਿਚ ਬੈਠੇ ਸਰਕਾਰੀ ਰਸਦ, ਸੇਵਾਦਾਰਾਂ ਤੇ ਹੋਰ ਗ਼ਰੀਬਾਂ ਨੂੰ ਨਵਾਬ ਦੋਲਤਖ਼ਾਨ ਦੇ ਹੁਕਮ ਮੁਤਾਬਕ ਵੰਡ ਰਹੇ ਸਨ। ਜੇਹੜੇ ਪ੍ਰੇਮ ਵਿਯੋਗ ਨਾਲ ਆਪਣਾ ਸੱਚਾ ਸੁੱਚਾ ਜੀਵਨ ਬਤੀਤ ਕਰਦੇ ਸਨ। ਉਹ ਬਿਰਹਾ ਸਤਿਗੁਰ ਦੇ ਹਿਰਦੇ ਵਿਚੋਂ ਛੱਲਾਂ ਮਾਰਦਾ ਬਾਹਰ ਆਇਆ। ਰਾਸ਼ਨ ਤੋਲਦਿਆਂ ਗਿਆਰਾ-ਬਾਰਾਂ ਤੇ ਫੇਰ ਤੇਰਾਂ ਦੀ ਗਿਣਤੀ ਆਈ ਉਹ ਇਕ ਦਰਿਆ ਦਾ ਵਹਿਣ ਸੀ ਜਾਂ ਸਮੁੰਦਰ ਦਾ ਜਵਾਰ ਭਾਟਾ, ਬਿਦ ਤੇਰਾ ਹਾਂ। ਇਹ ਸ਼ਬਦ ਹੌਲੀ ਹੌਲੀ ਬੱਦਲਾਂ ਦੀ ਗੰਭੀਰ ਧੁਨਿ ਬਣਦਾ ਗਿਆ, ਤੱਕੜੀ ਛੱਡ ਤੇਰਾ ਤੇ

ਰਾ ਮੈਂ ਤੇਰਾ ਮੈਂ ਤੇਰਾ ਹਾਂ ਮੈਂ ਪ੍ਰਭੂ ਤੇਰਾ ਹਾਂ ਕਹਿੰਦੇ ਕਹਿੰਦੇ ਆਸਨ ਤੋਂ ਉਸ਼ੱਠੇ ਤੇ ਨਾਲ ਵਗਦੀ ਬੇਈ ਨਦੀ ਵਿਚ ਜਾ ਅਲੋਪ ਹੋਇ। ਸਾਰੇ ਸ਼ਹਿਰ ਵਿਚੋਂ ਹਰ ਆਦਮੀ ਮੋਦੀਖਾਨੇ ਵੱਲ ਭੱਜਾ ਇਹ ਦੇਖਣ ਕਿ ਇਹ ਕੋਈ ਕੌਤਕ ਰਚਿਆ ਜਾਂ ਭਾਣਾ ਵਰਤਿਆ ਹੈ। ਹਰ ਕੋਈ ਪੁੱਛਦਾ ਸੀ ਕਿ ਨਾਨਕ ਕਿੱਥੇ ਹੈ ? ਨਦੀ ਵਿਚ ਛਾਲ ਮਾਰਕੇ ਆਤਮ ਹੱਤਿਆ ਕਿਉਂ ਕੀਤੀ ? ਪਰ ਇਸ ਦਾ ਉੱਤਰ ਕਿਸੇ ਪਾਸ ਨਹੀਂ ਸੀ, ਨਦੀ ਦਾ ਸਾਰਾ ਪਾਣੀ ਛਾਣ ਮਾਰਿਆ-ਗੋਤਾਖੋਰਾਂ ਨੇ ਗੋਤੇ ਮਾਰੇ ਪਰ ਨਾਨਕ ਜੀ ਨਦੀ ਵਿਚ ਨਾ ਸਨ ਤੇ ਨਾ ਆਏ। ਸਭ ਥੱਕ ਹਾਰ ਕੇ ਬੇਦਿਲ ਹੋ ਕੇ ਬੈਠ ਗਏ। ਬਾਬਾ ਜੀ ਦੀ ਭੈਣ ਨਾਨਕੀ ਭਾਵੇਂ ਬਹੁਤ ਉਦਾਸ ਸੀ ਪਰ ਭੈਣ ਨਾਨਕੀ ਪੂਰਨ ਦ੍ਰਿੜ ਸੀ ਕਿ ਵੀਰ ਨਾਨਕ ਕਦੇ ਭੀ ਅਜੇਹਾ ਕੰਮ ਨਹੀਂ ਕਰ ਸਕਦੇ। ਇਸ ਤਰ੍ਹਾਂ ਦੋ ਦਿਨ ਬਹੁਤ ਉਤੇਜਨਾ ਬਣੀ ਰਹੀ। ਤੀਸਰੇ ਦਿਨ ਵੇਈਂ ਨਦੀ ਦੇ ਉਪਰਲੇ ਪਾਸੇ ਇਕ ਕਿਲੋਮੀਟਰ ਤੇ ਗੁਰੂ ਨਾਨਕ ਪਾਣੀ ਚੋਂ ਬਾਹਰ ਆਏ। ਉਨ੍ਹਾਂ ਦਾ ਆਵਾਜਾ ਸੀ 'ਧੰਨ ਗੁਰੂ, ਵਾਹਿਗੁਰੂ ! ਵਾਹਿਗੁਰੂ !! ਸਾਰਿਆਂ ਨੇ ਨਾਨਕ ਦੇ ਦਰਸ਼ਨ ਕੀਤੇ। ਲੋਕ ਵਾਰ ਵਾਰ ਪੁਛ ਰਹੇ ਸਨ ਕਿ ਨਾਨਕ ਜੀ ਕਿੱਥੇ ਰਹੇ ? ਉਹਨਾਂ ਦਾ ਇਕੋ ਉੱਤਰ ਸੀ। ਮੈਂ ਰਿਹਾ ਹਾਂ, ਆਪਣੇ ਗੁਰੂ ਪਾਸ। ਉਹਨਾਂ ਮੈਨੂੰ ਉਪਦੇਸ਼ ਦਿੱਤਾ। ਮੈਂ ਉਸ ਗੁਰੂ ਨੂੰ ਧੰਨ ਆਖਦਾ ਹਾਂ। ਉਹ ਧੰਨ ਗੁਰੂ ਹਨ ਤੇ ਵਾਹਿ ਗੁਰੂ ਹਨ।

ਜਦ ਕੁਝ ਸ਼ਾਂਤੀ ਹੋਈ ਤਾਂ ਦਾਤਾਰ ਨੇ ਇੱਕ ਅੱਖਰ ਓ ਲਿਖ ਦਿੱਤਾ। ਕੁਝ ਸੋਚਣ ਪਿੱਛੋਂ ਇਸ ਦੇ ਅਗਲੇ ਪਾਸੇ ੧ਓ ਲਿਖ ਦਿਤਾ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਰੰਭ ਸੀ। ਇਸ ਦੀ ਬਾਬਤ ਇੱਕ ਭਾਰੇ ਇੱਕਠ ਵਿਚ ਜੋ ਗੁਰੂ ਸਾਹਿਬ ਦੇ ਬਾਹਰ ਆਉਣ ਦੇ ਅਚੰਭੇ ਵਿਚ ਹੋਇਆ ਸੀ, ਦੱਸਿਆ ਕਿ ਮੈਂ ਇਸੇ ਪਾਸ ਗਿਆ ਸੀ। ਇਸ ਨੇ ਭਾਵ ਮੇਰੇ ਗੁਰੂ ਨੇ ਇਹ ਨਾਮ ਦੇ ਕੇ ਮੈਨੂੰ ਸੰਸਾਰ ਵਿਚ ਘੱਲ ਦਿੱਤਾ ਹੈ ਤੇ ਇਸ ਦੇ ਪ੍ਰਚਾਰ ਕਰਨ ਵਾਸਤੇ ਮੇਰੀ ਡਿਊਟੀ ਲਾ ਦਿਤੀ ਹੈ।

## ੧ਓ ਜਾਂ ਦੀ ਉਥਾਨਕਾ

ਹਿੰਦੂ ਗ੍ਰੰਥਾਂ ਵਿੱਚ ਭੀ ਇਹ ਪਵਿੱਤਰ ਸ਼ਬਦ ਆਇਆ ਹੈ ਤੇ ਹਿੰਦੂ ਮੱਤ ਦੇ ਆਧਾਰ ਤੇ ਇਸ ਦੇ ਪਹਿਲੇ ਉਚਾਰਨ ਤੇ ਕਈ ਗਾਥਾਵਾਂ ਹਨ, ਪਰ ਆਮ ਕਰਕੇ

ਦੋ ਹਨ। ਦੋਵਾਂ ਦਾ ਸੰਬੰਧ ਸ੍ਰਿਸ਼ਟੀ ਦੀ ਉਤਪੱਤੀ ਨਾਲ ਹੈ।

ਪਹਿਲੀ ਨਿਰਾਕਾਰ ਭਗਵਾਨ ਨੂੰ ਜਦ ਸਿਸ੍ਰਟੀ ਸਾਜਣ ਦੀ ਇੱਛਾ ਹੋਈ ਤਾਂ ਇਕ ਫੁਰਨੇ ਵਿਚ ਹੀ ਭਗਵਾਨ ਜੀ ਦੀ ਧੁਨੀ ਵਿਚੋਂ ਇਕ ਕੰਵਲ ਫੁੱਲ ਦੀ ਨਾੜੀ ਨਿਕਲੀ। ਉਸਦੇ ਉੱਤੇ ਇਕ ਵੱਡਾ ਕੰਵਲ ਦਾ ਫੁੱਲ ਤੇ ਉਸ ਫੁੱਲ ਉਤੇ ਬ੍ਰਹਮਾਂ ਜੀ ਪੈਦਾ ਹੋਏ, ਜੋ ਮਨੁਖੀ ਸ਼ਰੀਰ ਦੇ ਸੋਹਣੇ ਨੌਜਵਾਨ ਚਤਰ ਭੁਜੀ ਸਨ। ਬ੍ਰਹਮਾਂ ਜੀ ਨੇ ਸਾਵਧਾਨ ਹੋ ਕੇ ਆਪਣੇ ਚੁਗਿਰਦੇ ਵਲ ਵੇਖਿਆ। ਬਹੁਤ ਸੁੰਦਰ ਬਾਗ਼ ਬਗੀਚੇ, ਦੁੱਧਾਂ ਦੀਆਂ ਲਹਿਰਾਂ, ਮੇਵਿਆਂ ਦੇ ਬਾਗ਼ ਦੇਖ ਕੇ ਸਮਝਿਆ ਕਿ ਇਹ ਸਭ ਕੁਝ ਮੇਰਾ ਹੈ। ਇਹ ਇਕ ਹਉਮੈ ਦੀ ਚਮਕ ਸੀ, ਜੋ ਨਿਰਾਕਾਰ ਭਗਵਾਨ ਨੇ ਦੂਰ ਕਰਨੀ ਹੀ ਸੀ, ਸੋ ਫੱਟ ਹੀ ਬ੍ਰਹਮਾਂ ਜੀ ਦੇ ਦਿਲ ਵਿਚ ਖਿਆਲ ਆਇਆ ਕਿ ਮੈਂ ਦੇ ਖਾਂ ਤਾਂ ਸਹੀ, ਮੈਂ ਕਿੱਥੋ ਆਇਆ ਹਾਂ ?

ਇਸ ਵਿਚਾਰ ਦੇ ਆਉਂਦਿਆਂ ਹੀ ਚੁਫੇਰਾ ਦੇਖਿਆ। ਕਿਸੇ ਪਾਸੇ ਭੀ ਆਉਣ ਦਾ ਰਸਤਾ ਨਾ ਮਿਲਿਆ। ਆਖਰ ਕੰਵਲ ਫੁਲ ਦੇ ਵਿਚਕਾਰ ਦੀ ਨਾਲੀ ਵੱਲ ਨਿਗਾਹ ਮਾਰੀ ਜੋ ਅੰਦਰ ਤੋਂ ਪੋਲੀ ਸੀ। ਬ੍ਰਹਮਾ ਜੀ ਉਸ ਨਾਲੀ ਵਿਚ ਜਾ ਡਿੱਗੇ ਤੇ ਗਰਭ ਅਵਸਥਾ ਦਾ ਦੁਖ ਭੁਗਤਣ ਲਗੇ। ਪੂਰੇ 9 ਮਹੀਨੇ ਇਸ ਅਵਸਥਾ ਵਿਚ ਰਹੇ ਜਦ ਬਾਹਰ ਆਇ ਤਾਂ ਮੂੰਹ ਚੋਂ ਉਸ ਨਿਰਾਕਾਰ ਦਾ ਸ਼ੁਕਰਾਨਾ ਕੀਤਾ। ਸੋਚ ਆਈ ਕਿ ਮੈਂ ਇਸ ਅਵਸਥਾ ਵਿਚ ਸਿਮਰਨ ਕੀਤਾ ਸੀ, ਉਸ ਗਰਭ ਅਵਸਥਾ ਵੇਲੇ ਦੇ ਸਿਮਰਨ ਨੇ ਮੇਰੀ ਬੰਦ ਖਲਾਸੀ ਕਰਾਈ ਹੈ। ਫੇਰ ਵਿਚਾਰ ਆਈ ਕਿ ਉਹ ਕੇਹੜਾ ਸ਼ਬਦ ਸੀ ? ਉਹ ਸ਼ਬਦ ਜਦੋਂ ਬ੍ਰਹਮਾ ਜੀ ਬਾਹਰ ਆਏ ਸਨ ਉਦੋਂ ਭੀ ਚਲ ਰਿਹਾ ਸੀ ਉਹ ਸੀ ੧ੳ ਓਮ ਸੋ ਬ੍ਰਹਮਾਂ ਜੀ ਨੇ ਇਸੇ ਸ਼ਬਦ ਦਾ ਸਿਮਰਨ ਸ਼ੁਰੂ ਕੀਤਾ ਤੇ ਪ੍ਰਚਾਰ ਕੀਤਾ। ਦੂਜੀ, ਸਤਿਆਰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਨਿਰਾਕਾਰ ਨੇ ਆਪਣੀ ਆਹਾਮ ਅਵਸਥਾ ਵਿਚੋਂ ਇਕ ਅੰਡਾਕਾਰ ਗੋਲਾ, ਇਸ ਧਰਤੀ ਤੇ ਸੁੱਟਿਆ, ਜਿਸ ਵਿਚ ਬਹੁਤ ਸਾਰੀਆਂ ਆਤਮਾਵਾਂ ਤੇ ਉਨੇਂ ਹੀ ਪੰਜ ਭੂਤਕ ਸ਼ਰੀਰ। ਜਿਥੇ ਉਹ ਧਰਤੀ ਤੇ ਡਿਗਿਆ ਉਹ ਥਾਂ ਸ਼ਾਇਦ ਤਿੱਬਤ ਕਰਕੇ ਦਰਸਾਇਆ ਗਿਆ ਹੈ। ਉਸ ਗੋਲੇ ਦੇ ਧਰਤੀ ਤੇ ਡਿਗਣ ਸਾਰ ਓਮ ਦੀ ਆਵਾਜ਼ ਆਈ। ਗੋਲੇ ਦੇ ਟੁੱਟਣ ਨਾਲ ਉਹ ਸਾਰੀਆਂ ਆਤਮਾਵਾਂ, ਨਾਲ ਆਏ ਸ਼ਰੀਰਾਂ ਵਿਚ ਸਮਾਂ ਗਈਆਂ। ਇਸ ਤਰ੍ਹਾਂ

ਇਸ ਮਨੁੱਖ ਜਾਤੀ ਦੀ ਸਿਰਜਨਾ ਭੀ ਹੋਈ ਤੇ ਜੋ ਆਵਾਜ਼ ਜਾਂ ਧੁਨੀ ਗੋਲਾਕਾਰ ਦੇ ਟੁੱਟਣ ਤੇ ਨਿਕਲੀ ਸੀ ਉਹ ਈਸ਼ਵਰ ਦਾ ਨਾਉਂ ਸੀ ਤੇ ਆਰੀਅਨ ਭਾਵ ਸਾਰੇ ਹਿੰਦੂ ਮਤ ਨੇ ਇਸ ਓਮ ਸ਼ਬਦ ਨੂੰ ਅਰਾਧਨਾ ਦਾ ਮੂਲ ਜਾਣਿਆ।

ਇਸ ਸ਼ਬਦ ਦੇ ਪਿਛੇ ਮ ਲਾਕੇ ਓ ਬਣਾ ਤਾੜੀ ਲਾਕੇ ਆਪਣੀ ਖੂਬੀ ਨਾਲ ਸ੍ਵਾਸ ਲਜਾਣਾ-ਤ੍ਰਿਕੁਟੀ ਵਿਚ ਸਾਹ ਰੋਕ ਕੇ ਫੇਰ ਓਮ ਸ਼ਬਦ ਦੀ ਅਰਾਧਨਾ ਕਰਨੀ ਭਾਵ ਸਿਮਰਨ ਕਰਨਾ। ਫੇਰ ਸੱਜੀ ਨਾਸ ਵਿਚ ਦੀ ਸੁਆਸ ਬਾਹਰ ਕਢਣਾ ਇਹ ਸਿਮਰਨ ਜੁਗਤੀ ਚਲੀ। ਗੁਰੂ ਨਾਨਕ ਜੀ ਨੇ ਭੀ ਉਸੇ 'ਓ' ਨੂੰ ਉਸ ਨਿਰਾਕਾਰ ਦਾ ਨਾਉਂ ਬਣਾ ਲਿਆ, ਪਰ ਉਸ ਦੇ ਅੱਗੇ ਲਿੱਖ ਦਿੱਤਾ ਕਿ ਇਸ ਤੋਂ ਬਿਨਾਂ ਕੋਈ ਭੀ ਪੂਜਣ ਯੋਗ ਨਹੀ ਹੈ। ਉਹ ਓ ਕੇਵਲ ਇੱਕੋ ਇੱਕ ਹੈ। ਅਰਥ ! ਇਸ ਦੇ ਅਰਥ ਹਿੰਦੂ ਮੱਤ ਨੇ ਬ੍ਰਹਮਾਂ, ਵਿਸ਼ਨੂੰ, ਸ਼ਿਵ ਤਿੰਨਾਂ ਦੇਵਤਿਆਂ ਦਾ ਇੱਕ ਨਾਉਂ ਰਖਿਆ ਜਿਸ ਦਾ ਇਕੱਠਾ ਸਿਮਰਨ ਹੁੰਦਾ ਹੈ। ਪਰ ਸਤਿਗੁਰੂ ਨਾਨਕ ਜੀ ਨੇ ਇਸ ਓਂਕਾਰ ਦੇ ਤਿੰਨ ਰੂਪ ਬਣਾਏ ਹਨ ਅਕਾਰ, ਮਕਾਰ, ਉਕਾਰ, ਭਾਵ ਜੋ ਪੈਦਾ ਹੋਇਆ ਹੈ ਜਾਂ ਅੱਜ ਜੋ ਪੈਦਾ ਹੋਇਆ ਹੈ ਜਾਂ ਅੱਜ ਤਕ ਜੋ ਬਣਿਆ ਹੈ ਉਹ ਅਕਾਰ ਹੈ। ਤੇ ਇਸ ਦੇ ਬਣਾਉਣ ਲਈ ਕਿਸੇ ਦੇ ਭੀ ਦਿਲ ਵਿਚ ਵਿਚਾਰ ਬਣ ਗਿਆ। ਉਹ ਮਨ ਕਰਕੇ ਮਕਾਰ ਹੈ ਤੀਜਾ ਸ਼ਬਦ ਉਂਕਾਰ ਹੈ ਉਹ ਅਵਸਥਾ ਜਿਥੇ ਨਾ ਕੋਈ ਚੀਜ ਬਣੀ ਹੈ ਤੇ ਅਜੇ ਤਕ ਉਸ ਦੇ ਬਣਾਉਣ ਦੀ ਵਿਚਾਰ ਭੀ ਨਹੀਂ ਬਣੀ ਉਹ ਅਵਸਥਾ ਉਂਕਾਰ ਹੈ। ਇਹਨਾਂ ਤਿੰਨਾਂ ਅਵਸਥਾਵਾਂ ਨੂੰ ਜਾਨਣ ਵਾਲਾ ਹਿੰਦੂ ਮਤ ਪੈਦਾ ਕਰਨ ਵਾਲਾ ਬ੍ਰਹਮਾ, ਰੋਜ਼ੀ ਦੇਣ ਵਾਲਾ ਜਾਂ ਪਾਲਣਾ ਕਰਨਾ ਵਾਲਾ ਵਿਸ਼ਨੂੰ, ਤੇ ਸਭ ਨੂੰ ਲੈ ਕਰਨ ਵਾਲਾ ਸ਼ਿਵ, ਇਹਨਾਂ ਤਿੰਨਾਂ ਦਾ ਮਲਾਕ ਨਿਰਾਕਾਰ ਜਾਂ ਓ ਹੈ ਜੋ ਬੀਜ ਮੰਤਰ ਹੈ। ਗੁਰੂ ਨਾਨਕ ਨੇ ਇਹਨਾਂ ਦੇ ਸਿਮਰਨ ਲਈ ਪਾਬੰਦੀ ਨਹੀਂ ਲਾਈ ਉਹਨਾਂ ਆਪਣਾ ਗੁਰੂ ਮੰਤਰ ਜੋ ਗੁਰੂ ਪ੍ਰਾਪਤੀ ਤੋਂ ਬਾਦ ਉਸ ਦਾ ਸ਼ੁਕਰਾਨਾ ਕਰਦਿਆਂ ਵਾਹਿਗੁਰੂ ਕਿਹਾ ਸੀ ਉਹੀ ਸ਼ਬਦ ਸਿਮਰਨ ਲਈ ਕਿਹਾ। ਸਿਖੀ ਵਿਚ ਇਹ ਗੁਰ ਮੰਤਰ ਸਿਮਰਨ ਲਈ ਮੰਨਿਆ ਗਿਆ ਹੈ, ਜੋ ਗੁਰੂ ਮੰਤਰ ਕਿਹਾ ਗਿਆ ਹੈ।

ਸੋ ਸਾਬਤ ਹੋਇਆ ਕਿ ਉਹ ਨਿਰਾਕਾਰ ਹੀ 'ਓਮ' ਹੈ ਨਿਰਾਕਾਰ ਹੀ ਵਾਹਿਗੁਰੂ, ਅਲਾਹ, ਖੁਦਾ ਗਾਡ ਜਾਂ ਹੋਰ ਭੀ। ਅੱਡੋ ਅੱਡ ਦੇਸ਼ਾਂ ਕੋਮਾਂ ਨੇ ਜੋ ਭੀ

ਨਾਉਂ ਰੱਖੇ ਹਨ ਉਹ ਇੱਕੋ ਦੇ ਹੀ ਵੱਖਰੇ ਵੱਖਰੇ ਨਾਉ ਹਨ। ਪਰ ਉਹ ਇਕੋ ਹੈ, ਜਿਸ ਦੀ ਪ੍ਰੋੜਤਾ ਲਈ ਗੁਰੂ ਨਾਨਕ ਜੀ ਨੇ ਉਸ ਨੂੰ ਓ ਤੋਂ ਉੱਪਰ ਕਾਰ ਲਾ ਕੇ ਉਂਕਾਰ ਬਣਾ ਦਿਤਾ। ਹਿੰਦੂ ਮਤ ਦੇ ਜਿੰਨੇ ਭੀ ਕਲਪਿਤ ਦੇਵਤੇ ਹੋਇ ਸਭ ਨੂੰ ਅਣ ਗਿਣਤ ਕਰ ਦਿੱਤਾ। ਪਰ ਸਤਿਗੁਰੂ ਨਾਨਕ ਨੇ ਕਹਿ ਦਿੱਤਾ।

''ਕਹੁ ਨਾਨਕ ਪ੍ਰਭੁ ਸਿਮਰਹੁ ਏਕ''

ਭਾਵ ੧ਓ ਨੂੰ ਸਿਮਰੋ।

***ਸਤਿ ਨਾਮੁ*** ! ਇਹ ਸ਼ਬਦ ਗੁਰੂ ਨਾਨਕ ਨੇ ੧ਓ ਤੋਂ ਪਿਛੋਂ ਕਹੇ ਹਨ। ਇਹ ਉਸ ੧ਓ ਦੀ ਸਿਫ਼ਤ ਤੇ ਅਸਲ ਰੂਪ ਦੱਸਿਆ ਹੈ ਜਾਂ ਇਓ ਸਮਝੋ ਕਿ ਸਾਨੂੰ ਉਸ ਦੀ ਸ਼ਨਾਖਤ ਕਰਵਾਈ ਹੈ।

ਇਹ ਦੋ ਅੱਖਰਾ ਸ਼ਬਦ ਪਹਿਲਾ ਸਤਿ ਭਾਵ ਕਿ ਇਸ ਤੇ ਭੀ ਸ਼ੱਕ ਦੀ ਗੁੰਜਾਇਸ਼ ਨਹੀਂ, ਉਹ ਓਂਕਾਰ ਸੱਚ ਹੈ। ਪਰ ਉਹ ਹੈ ਕੀ ? ਉਹ ਇਕ ਬਹੁਤ ਵੱਡੀ ਸ਼ਕਤੀ ਹੈ ਜਿਸ ਦਾ ਕੇਵਲ ਨਾਮ ਹੀ ਹੈ, ਉਸ ਦਾ ਵਜੂਦ ਨਹੀਂ। ਇਸੇ ਅਧਾਰ ਨੂੰ ਜਾਂ ਸੱਚ ਨੂੰ ਦੱਸਦੇ ਹੋਇ ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਭਾਵ ਈਸ਼ਵਰ ਨਾਮ ਰੂਪੀ ਇਕ ਸ਼ਕਤੀ ਹੈ। ਯਹੂਨਾਂ ਨੇ ਬਾਈਬਲ ਵਿਚ ਲਿਖਿਆ ਹੈ ਕਿ ਇਸ ਦੁਨੀਆਂ ਦੇ ਬਣਨ ਤੋਂ ਪਹਿਲਾਂ ਸ਼ਬਦ ਸੀ। ਉਸ ਨਾਮ ਰੂਪੀ ਸ਼ਬਦ ਭਾਵ ਨਾਮ ਰੂਪੀ ਪ੍ਰਮੇਸ਼ਵਰ ਨੇ ਹੀ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ। (ਅਧਿਆਇ 3 ਬਾਬ 16 ਬਾਈਬਲ) ਇਸਲਾਮ ਖੁਦਾ ਨੂੰ ਨਾਮ ਹੀ ਕਹਿੰਦਾ ਹੈ। ਜਿਸਨੂੰ 'ਲਾ ਇਲਾਹਾ' ਕਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਸਤਿਗੁਰੂ ਫੁਰਮਾਉਂਦੇ ਹਨ:

ਨਾਮ ਕੇ ਧਾਰੇ ਸਗਲੇ ਜੰਤ। ਨਾਮ ਕੇ ਧਾਰੇ ਖੰਡ ਬ੍ਰਹਮੰਡ।।

ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ।।

ਨਾਮ ਕੇ ਧਾਰੇ ਸੁਨਨ ਗਿਆਨ ਧਿਆਨ।।

ਨਾਮ ਦੇ ਧਾਰੇ ਪੁਰੀਆ ਸਭ ਭਵਨ।।

ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨੁ।।

ਕਰ ਕਿਰਪਾ ਜਿਸੁ ਆਪਨੈ ਨਾਮਿ ਲਾਇ।।

ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ।।

(ਸ੍ਰੀ. ਗੁ. ਗ੍ਰੰ. ਸ., ਪੰਨਾ 488)

ਸਬਦੁ ਗੁਰ ਪੀਰਾ ਗਹਿਰ ਗੰਭੀਰਾ।।

ਬਿਨੁ ਸ਼ਬਦ ਜਗੁ ਬਉਰਾਨੰ।।

(ਸ੍ਰੀ. ਗੁ. ਗ੍ਰੰ. ਸ., ਪੰਨਾ 488 ਸੋਰਿਠ ਮ: 1 ਪੰਨਾ 635)

ਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ।। (ਛੰਤਮ : 1 ਪੰਨਾ 1112)

ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ।।

(ਸ੍ਰੀ ਰਾਗ ਮ. 1 ਪੰਨਾ 55)

ਸਤਿਗੁਰ ਬਚਨੁ ਬਚਨੁ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈ-ਗੋ

(ਸ੍ਰੀ. ਗੁ. ਗ੍ਰੰ. ਸ., ਪੰਨਾ 1309)

## ਸੋਰਠ ਮ. 4

ਬਾਣੀ ਹਰ ਥਾਂ ਨਾਮ ਨੂੰ ਭਾਵੇਂ ਸ਼ਬਦ ਨੂੰ ਹੀ ਪ੍ਰਭੂ ਰੂਪ ਸਮਝਦੀ ਹੈ।

ਇਸ ਤੋਂ ਪਰਗਟ ਹੁੰਦਾ ਹੈ ਕਿ ਉਹ ਸ਼ਕਤੀ ਸਤਿ (ਸੱਚ) ਹੈ ਪਰ ਹੈ ਕੇ ਵਲ ਨਾਮ, ਜੋ ਅਦ੍ਰਿਸ਼ਟ ਹੁੰਦਾ ਹੋਇਆ ਭੀ ਸਾਨੂੰ ਪ੍ਰਕਿਰਤੀ ਰਾਂਹੀ ਦਿਸ ਰਿਹਾ ਹੈ। ਤੇ ਨਾਮ ਕਰਕੇ ਹੀ ਸਾਡੇ ਹਿਰਦੇ ਵਿਚ ਵਸਦਾ ਹੈ। ਕਰਤਾ ! ਜਿਵੇਂ ਹੁਣੇ ਦਸਿਆ ਹੈ।। ਨਾਮ ਕੇ ਧਾਰੇ ਸਗਲੇ, ਜੰਤ।।

ਇਸ ਤਰ੍ਹਾਂ ਉਸ ਨਾਮ ਰੂਪੀ ਸ਼ਕਤੀ ਨੇ ਹੀ ਜੋ ਕੁਝ ਭੀ ਦ੍ਰਿਸ਼ਟ ਜਾਂ ਅਦ੍ਰਿਸ਼ਟ ਹੈ ਸਭ ਨੂੰ ਬਨਾਉਣਾ ਵਾਲਾ ਹੈ ਤੇ ਬਣਾਈ ਜਾ ਰਿਹਾ ਹੈ। ਭਾਵ ਸ੍ਰਿਸ਼ਟੀ ਦਾ ਕਰਤਾ ਹੈ। ਜੋ ਭੀ ਬਣਿਆ ਹੈ ਉਸ ਨੇ ਬਣਾਇਆ ਹੈ। ਜੋ ਅੱਗੇ ਬਣੇਗਾ ਉਸ ਸਭ ਕੁਝ ਉਹੀ ਬਣਾਏਗਾ।

***ਕਰਤਾ : ਰਾਗ ਗੌਂਡ ਮ: 4 ਚਉਪਦੇ ਘਰ 1***

ਸਭੁ ਕਰਤਾ ਸਭ ਭੁਗਤਾ ।।1।। ਰਹਾਉ।।

ਸੁਨਤੋ ਕਰਤਾ ਪੇਖਤ ਕਰਤਾ।। ਅਦ੍ਰਿਸਟੋ ਕਰਤਾ ਦਿਸਟੋ ਕਰਤਾ।।1।।

ਬਕਤੋ ਕਰਤਾ ਬੂਝਤ ਕਰਤਾ।। ਆਵਤੁ ਕਰਤਾ ਜਾਤੁ ਭੀ ਕਰਤਾ,

ਨਿਰਗੁਨ ਕਰਤਾ ਸਰਗੁਨ ਕਰਤਾ।। ਗੁਰ ਪ੍ਰਸਾਦਿ ਨਾਨਕ ਸਮ ਦ੍ਰਿਸਟਾ।।1।।

(ਸ੍ਰੀ. ਗੁ. ਗ੍ਰੰ. ਸ., ਪੰਨਾ 862)

ਸਤਿਗੁਰੂ ਅਰਜਨ ਦੇਵ ਜੀ ਦੱਸਦੇ ਹਨ ਕਿ ਉਹ ਸਭ ਕੁਛ ਹੀ ਕਰ ਰਿਹਾ ਹੈ ਤੇ ਉਹੀ ਕਰਤਾ ਹੈ।

***ਪੁਰਖ*** ! ਪੁਰਖ ਦੇ ਅਰਥ ਪਾਲਣ ਵਾਲਾ ਭੀ ਹੈ ਜਿਵੇਂ ਹਿੰਦੂ ਮਤ ਅਨੁਸਾਰ ਵਿਸ਼ਨੂੰ ਪਾਲਣ ਵਾਲਾ ਹੈ ਇਥੇ ਉਹ ਪਾਲਣ ਵਾਲਾ ਹੈ।

ਉਹ ਪਰਮੇਸ਼ਰ ਬਣ ਕੇ ਇਸ ਕਾਇਆ ਦੀ ਸੁਣਦਾ ਭੀ ਹੈ ਇਹ ਪੁਰਖ ਹੀ ਹੈ। ਇਹ ਪੁਰਖ ਹੀ ਇਸ ਨੂੰ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਇਸੇ ਵਿਚ ਵਸਦਾ ਹੈ ਤੇ ਪਾਲਦਾ ਹੈ। ਆਪੀਨੈ ਆਪੁ ਸਾਜਿਓ, ਆਪੀਨੈ ਰਚਿਓ ਨਾਉ।।

***ਨਿਰਭਉ*** ! ਇਸ ਦੇ ਅਰਥ ਹਨ ਨਿਡਰ ਜਾਂ ਬਿਨਾਂ ਡਰ ਤੋਂ।

ਆਰੀਆ ਸਮਾਜ ਦੇ ਆਗੂ ਦਿਆਨੰਦ ਸੁਆਮੀ ਨੇ ਆਪਣੀ ਲਿਖਤ ਸਤਿਆਰਥ ਪ੍ਰਕਾਸ਼ ਵਿਚ ਸ਼ਤਿਗੁਰੂ ਨਾਨਕ ਦੇਵ ਜੀ ਦੇ ਇਉਂ ਉਚਾਰੇ ਸ਼ਬਦ ਤੇ ਟਿਪਣੀ ਕਰਦਿਆਂ ਕਿਹਾ ਹੈ ਕਿ ਨਾਨਕ ਵਿਦਵਾਨ ਨਹੀਂ ਸੀ ਕਿਉਂਕਿ ਉਸ ਨੇ ਅਸਲ ਸ਼ਬਦ ਨਿਰਭੈ ਨੂੰ ਨਿਰਭਉ ਲਿਖਿਆ ਹੈ। ਇਹ ਇਕ ਆਪਣੀ ਊਣਤਾਈ ਹੀ ਦਿਆ ਨੰਦ ਨੇ ਜ਼ਾਹਰ ਕੀਤੀ ਹੈ। ਦੋਹਾਂ ਸ਼ਬਦਾਂ ਦੇ ਇਕ ਅਰਥ ਹਨ ਸਤਿਗੁਰਾਂ ਤੋਂ ਪਹਿਲਾਂ ਇਸ ਸ਼ਬਦਾਂ ਦੇ ਇਕ ਅਰਥ ਹਨ ਸਤਿਗੁਰਾਂ ਤੋਂ ਪਹਿਲਾਂ ਇਸ ਸ਼ਬਦ ਦੀ ਵਰਤੋਂ ਭਾਵ ਭਉਂ ਬਨਾਰਸ ਵਿਚ ਰਹਿੰਦੇ ਕਬੀਰ ਨੇ ਭੀ ਵਰਤਿਆ ਹੈ ਜਿਵੇਂ ਕਿ "ਹਮਰਾ ਭਰਮੁ ਗਇਆ ਭਉ ਭਾਗਾ", ਸੋ ਇਹ ਟਿੱਪਣੀ ਇੱਕ ਛੋਟੇ ਦਿਮਾਗ ਦੀ ਕਾਢ ਹੈ ਤੇ ਆਪਣੀ ਊਣਤਾਈ ਜ਼ਾਹਰ ਕਰਨ ਵਾਲੀ ਗੱਲ ਹੈ। ਹਰ ਜੀਵ ਉਸ ਤੋਂ ਡਰਦਾ

ਹੈ ਜੋ ਸ਼ਕਤੀ ਵਿੱਚ ਸਭ ਤੋਂ ਵੱਡਾ ਹੈ। ਪਰ ਉਸ ਓਅੰਕਾਰ ਦੇ ਬਰਾਬਰ ਭੀ ਕੋਈ ਨਹੀਂ, ਇਸ ਕਰਕੇ ਉਸ ਨੂੰ ਡਰ ਕਿਸਦਾ ? ਇਸਲਾਮ ਨੇ ਕੁਰਾਨ ਸ਼ਰੀਫ ਵਿਚ ਖੁਦਾ ਨੂੰ ''ਵਾਹਿਦੂ ਲਾ ਸ਼ਰੀਕ'' ਇਕ ਹਸਤੀ ਬੇ ਡਰ, ਜੋ ਕੇਵਲ ਨਾਮ ਹੈ, ਤੇ ਨਾਮ ਨੂੰ ਕਿਸ ਦਾ ਡਰ ? ਸੋ ਉਸ ਨਿਰਭਉ ਦਾ ਸਿਮਰਨ ਕਰਨ ਵਾਲਾ ਆਪ ਭੀ ਨਿਰਭਉ ਹੋ ਜਾਂਦਾ ਹੈ।

ਨਿਰਭਉ ਜਪੈ ਸਗਲ ਭੈ ਮਿਟੈ।।

(ਸ੍ਰੀ. ਗੁ. ਗ੍ਰੰ. ਸ., ਪੰਨਾ 293)

***ਨਿਰਵੈਰ*** ! ਹਿੰਦੂ ਮਦ ਦੀਆਂ ਪੁਸਤਕਾਂ ਜਿਵੇਂ ਕਿ ਰਿਗਵੇਦ ਵਿਚ ਉਸ ਨਿਰਾਕਾਰ ਨੂੰ ਬ੍ਰਾਹਮਣਾਂ ਦਾ ਰਾਖਾ, ਕਸ਼ਤਰੀ ਤੇ ਵੈਸ਼ ਦਾ ਸਾਥੀ ਤੇ ਸ਼ੂਦਰਾਂ ਲਈ ਪੁਰਾਤਨ ਕਰਮਾਂ ਦੇ ਅਧਾਰ ਤੇ ਜਾਬਰ ਪਾਵ ਜਬਰ ਕਰਨ ਵਾਲਾ ਦਸਿਆ ਹੈ ਪਰ ਸਤਿਗੁਰੂ ਨਾਨਕ ਨੇ ਇਸ ਇਨਸਾਨੀ ਵੰਡ ਕਰਨ ਵਾਲੇ ਨੂੰ ਹੀ ਜਾਬਰ ਦਸਿਆ ਹੈ ਤੇ ਉਸ ਨਿਰਾਕਾਰ ਨੂੰ ਮਿਹਰਬਾਨ ਕਿਹਾ ਹੈ। ਮਿਹਰਵਾਨੁ-ਸਾਹਿਬ ਮਿਹਰਵਬਾਨੁ, ਸਾਹਿਬੁ ਮੇਰਾ ਮਿਹਰਵਾਨੁ। ਉਹ ਸਭ ਜੀਆਂ ਲਈ ਮਿਹਰਬਾਨ ਹੈ ਸਾਰੇ ਉਸ ਦੀ ਔਲਾਦ ਹਨ। ਪਿਤਾ ਕਦੀ ਭੀ ਆਪਣੇ ਪੁੱਤਰਾਂ ਦਾ ਬੁਰਾ ਨਹੀਂ ਚਿਤਵਦਾ, ਇਸ ਬਾਰੇ ਗਿ: ਦਿੱਤ ਸਿੰਘ ਜੀ ਨੇ ਦਿਆ ਨੰਦ ਵਿਚਕਾਰ ਹੋਈਆਂ ਗੋਸ਼ਟਾਂ ਵਿਚ ਆਖਿਰ ਦਿਆ ਨੰਦ ਨੂੰ ਲਿਖਤੀ ਮੁਆਫੀ ਮੰਗਣੀ ਪਈ। ਉਹ ਨੀਵਿਆਂ ਦਰਵੇਸ਼ਾਂ ਸੂਦਰਾਂ ਨੂੰ ਤਾਂ ਛਤਰ ਝੁਲਾਉਣ ਲਈ ਤਤਪਰ ਰਹਿੰਦਾ ਹੈ।

ਨਿਚੀਜਿਆਂ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣ।।

(ਸ੍ਰੀ. ਗੁ. ਗ੍ਰੰ. ਸ., ਪੰਨਾ 624)

ਐਸੀ ਲਾਲ ਤੁਝ ਬਿਨ ਕਉਨੁ ਕਰੈ।

ਗਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤ੍ਰਧਰੈ।

(ਸ੍ਰੀ. ਗੁ. ਗ੍ਰੰ. ਸ., ਪੰਨਾ 1106)

ਇਸ ਤਰ੍ਹਾਂ ਨਾ ਹੀ ਇਸ ਦਾ ਕੋਈ ਵੈਰੀ ਹੈ ਤੇ ਨਾ ਉਹ ਕਿਸੇ ਦਾ ਵੈਰੀ।

***ਅਕਾਲ ਮੂਰਤਿ*** : ਇਥੇ ਸਰਗੁਣ ਤੇ ਨਿਰਗੁਣ ਉਪਨਾਮਾਂ ਦਾ ਵਿਚਾਰ ਪੈਦਾ ਹੁੰਦਾ ਹੈ ਜੇ ਤਾਂ ਉਹ ਸਰਗੁਣ ਹੈ ਜਿਵੇਂ ਕਿ ਸਨਾਤਨੀ ਰਾਮ ਕ੍ਰਿਸ਼ਨ ਵਿਸ਼ਨੂੰ ਆਦਿ ਦੀਆਂ ਮੂਰਤੀਆਂ ਬਣਾਉਂਦੇ ਹਨ ਤੇ ਉਸ ਦੀ ਪੂਜਾ ਕਰਦੇ ਹਨ, ਗੁਰੂ ਸਾਹਿਬ ਇਸ ਪੂਜਾ ਦੀ ਨਿਖੇਧੀ ਕਰਦੇ ਹਨ, ਭਾਵ ਜਿਸ ਦੀ ਮੂਰਤ ਕਲਪਤ ਕੀਤਾ ਜਾਵੇ ਉਹ ਜ਼ਰੂਰ ਕਦੀ ਜੰਮਿਆ ਹੋਵੇਗਾ ਤੇ ਫੇਰ ਮਰਿਆ ਵੀ ਹੋਵੇਗਾ। ਪਰ ਨਿਰਗੁਣ ਭਗਤੀ ਦੀ ਮੂਰਤੀ ਨਹੀਂ ਹੈ, ਉਸਦੀ ਮੂਰਤੀ ਕੇਵਲ ਨਾਮ ਹੈ। ਨਾਮ ਨੂੰ ਨਾ ਕੋਈ ਮਾਰ ਸਕਦਾ ਹੈ ਤੇ ਨਾ ਹੀ ਉਸ ਨੂੰ ਦੁਬਾਰਾ ਜੰਮਣਾ ਪੈਂਦਾ ਹੈ। ਸੋ ਉਸ ਓਂਕਾਰ ਨਿਰਾਕਾਰ ਦੀ ਮੂਰਤੀ ਜਾਂ ਜਿਸਮ ਨਹੀਂ ਹੈ, ਤੇ ਇਸ ਕਰਕੇ ਉਹ ਕਾਲ ਤੋਂ ਰਹਿਤ ਹੈ। ਭਾਵ ਉਹ ਅਕਾਲ ਹੈ।

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ।।

ਤੂ ਪੁਰਖ ਅਲੇਖ ਅਗੰਮ ਨਿਰਾਲਾ।।

(ਸ੍ਰੀ. ਗੁ. ਗ੍ਰੰ. ਸ., ਪੰਨਾ 1038)

ਹੇ ਵਾਹਿਗੁਰੂ ! ਤੂੰ ਕਾਲ ਤੋਂ ਰਹਿਤ ਹੈਂ ਤੂੰ ਸਭ ਥਾਈਂ ਵਸਦਾ ਹੈਂ ਪਰ ਦਿਸਦਾ ਨਹੀਂ, ਤੂੰ ਹਰ ਵਿੱਚ ਹੈ ਪਰ ਹਰ ਵਿਚ ਰਹਿੰਦਾ ਹੋਇਆ ਭੀ ਬਾਹਰ ਹੈਂ। ਕਿਉਂਕਿ ਉਹ ਸ਼ਕਤੀ ਨਾਮ ਹੈ, ਨਾਮ ਨੂੰ ਮੌਤ ਨਹੀਂ ਤੇ ਨਾ ਉਹ ਜੂਨੀਆਂ ਵਿਚ ਆਉਂਦਾ ਹੈ। ਸੈਭੰ ! ਹੁਣ ਸਵਾਲ ਪੈਦਾ ਹੋਇਆ ਹੈ ਕਿ ਉਕਤ ਸ਼ਕਤੀਆਂ ਵਾਲਾ ਹੈ ਕੀ ? ਕਿਵੇਂ ਆਇਆ ? ਕਿਥੋਂ ਆਇਆ ? ਕੀ ਕਰਦਾ ਹੈ ? ਇਸ ਦੀ ਕੀ ਵਿਚਾਰ ਹੈ ?

***ਸੈਭੰ:*** ਸ਼ਬਦ ਸੈਭੰ ਇਹ ਅਸਲ ਸ਼ਬਦ ਸੰਸਕ੍ਰਿਤ ਦੇ ਸ਼ੈਯੰਭੂ ਦਾ ਸਿੱਧਾ ਰੂਪ ਹੈ ਸ਼ੈ ਦਾ ਅਰਥ ਹੈ ਆਪਣੇ ਆਪ ਸੈਭੰ ਦਾ ਅਰਕ ਅਸੰਭ ਜਾਂ ਪਰਕਾਸ਼ ਹੋਣਾ। ਸੋ ਇਸ ਦਾ ਅਰਥ ਹੈ ਸੁਤੇ ਪਰਕਾਸ਼ ਜਾਂ ਆਪਦੇ ਆਪ ਪਰਕਾਸ਼ ਹੋਣ ਵਾਲਾ। ਫੇਰ ਸ਼ੱਕ ਪੈਦਾ ਹੁੰਦਾ ਹੈ ਕਿ ਜਦੋਂ ਕੁਛ ਭੀ ਨਹੀਂ ਸੀ ਤੇ ਇਹ ਭੀ ਪਰਕਾਸ਼ ਨਹੀਂ ਸੀ, ਉਦੋਂ ਕੀ ਸੀ? ਅੰਧ ਧੁੰਦ ਕਿਛ ਖਬਰ ਨ ਪਈ। ਜਦ ਇਹ ਕੁਝ ਨਹੀਂ ਸੀ ਦੁਨੀਆਂ ਨਹੀਂ ਬਣੀ ਸੀ ਉਸ ਵੇਲੇ ਭੀ ਉਹੋ ਹੈ ਸੀ, ਪਰ ਹੈ ਸੀ ਨਿਰਗੁਣ ਨਿਰਾਕਾਰ ਰੂਪ

ਵਿਚ। ਉਹ ਆਪਣੀ ਇੱਛਾ ਨਾਲ ਆਇਆ ਤੇ ਆਪ ਹੀ ਉਸ ਨੇ ਆਪਣੇ ਆਪ ਨੂੰ ਨਾਊਂ ਰੂਪ ਵਿਚ ਪ੍ਰਗਟ ਕੀਤਾ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।।

ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ।।

(ਸ੍ਰੀ. ਗੁ. ਗ੍ਰੰ. ਸ., ਪੰਨਾ 463)

ਉਹ ਇਸ ਸ੍ਰਿਸ਼ਟੀ ਦੀ ਸਾਜਨਾ ਤੋਂ ਪਹਿਲਾਂ ਹੈ ਸੀ, ਤੇ ਉਸ ਨੇ ਕੁਦਰਤ ਸਾਜ ਕੇ ਉਸ ਵਿੱਚੋ ਹੀ ਅਪਣਾ ਨਿਵਾਸ ਕੀਤਾ ਹੋਇਆ ਹੈ।

ਸੋ ਅੰਤਰਿ ਸੋ ਬਾਹਰਿ ਅਨੰਤ।।

ਘਟਿ ਘਟਿ ਬਿਆਪਿ ਰਹਿਆ ਭਗਵੰਤ।। (ਸ੍ਰੀ. ਗੁ. ਗ੍ਰੰ. ਸ., ਪੰਨਾ 293)

ਉਹ ਕਿਵੇਂ ਰਵਿਆ ਹੋਇਆ ?

ਸਗਲ ਬਨਸਪਤਿ ਮਹਿ ਬੈਸੰਤਰੁ ਸਗਲਿ ਦੂਧ ਮਹਿ ਘੀਆ।।

(ਸ੍ਰੀ. ਗੁ. ਗ੍ਰੰ. ਸ., ਪੰਨਾ 617)

ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ।।ਸੋਰਠ ਮ: 4

ਉਕਤ ਸਾਰੀ ਵਿਆਖਿਆ ਤੇ ਸਿਫ਼ਤ ੧ਓ ਬਾਰੇ ਹੀ ਦਸੀ ਹੈ। ਹੁਣ ਸੋਚਣਾ ਕਿ ਉਹ ਸਰਬ ਸ਼ਕਤੀਮਾਨ, ਸਰਬ ਵਿਆਪਕ ਤੇ ਸਰਬ ਗੁਣ ਸਾਗਰ ਉਸ ਨੂੰ ਵੱਡਾ ਦਾਤਾ ਭੀ ਕਹਿੰਦੇ ਹਨ ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਗੁਰ ਪ੍ਰਸਾਦਿ ! ਇਹ ਦੋ ਅੱਖਰਾਂ ਦਾ ਸ਼ਬਦ ਗੁਰੂ ਅਤੇ ਪ੍ਰਸਾਦਿ ਦਾ ਸੁਮੇਲ ਹੈ। ਗੁਰੂ ਉਹ ਜਿਸ ਨੇ ਇਸ ਭੇਦ ਨੂੰ ਪਾ ਲਿਆ ਹੋਵੇ, ਜਿਸ ਦੇ ਉਹ ਨਿਰਾਕਾਰ ਜਾਂ ੧ਓ ਹਿਰਦੇ ਵਿਚ ਵਸਦਾ ਹੋਵੇ, ਜਦੋਂ ਉਸ ਦੀ ਅਪਾਰ ਕਿਰਪਾ ਹੋ ਜਾਵੇ ਤਾਂ ਉਸ ਦੇ ਪਰਸਾਦਿ ਭਾਵ ਬਖਸ਼ਿਸ਼ ਨਾਲ ਨਿਰੰਕਾਰ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ। ਜਪੁ ਭਾਵ ਉਸ ਨਿੰਰਕਾਰ ਜਾਂ ੧ਓ ਅੰਕਾਰ ਦਾ ਸਿਮਰਨ ਕਰੋ ਉਸ ਨੂੰ ਹਿਰਦੇ ਵਿਚ ਵਸਾ ਲਵੋ ਭਾਵ ਇਹ ਬੋਧ ਆ ਜਾਵੇ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।

ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ।।

(ਸ੍ਰੀ. ਗੁ. ਗ੍ਰੰ. ਸ., ਪੰਨਾ 441)

ਸੋ ਉਸ ਦਾ ਸਿਮਰਨ ਕਰੋ ਜੋ 'ਆਦਿ ਸਚੁ' ਭਾਵ ਸ੍ਰਿਸਟੀ ਸਾਜਣ ਵੇਲੇ ਤੇ ਉਸ ਤੋਂ ਪਹਿਲਾ ਸੀ ਤੇ ਦ੍ਰਿੜਤਾ ਨਾਲ ਸੱਚ ਸੀ। ਜੁਗਾਦਿ ਸਚ, ਭਾਵ ਹਰ ਸਮੇਂ ਕਿਆਮਤ ਜਾਂ ਪਰਲੱ ਆ ਜਾਣ ਤੇ ਉਹ ਸਚੁ ਰਹੇਗਾ। ਉਸਨੂੰ ਹਰ ਸਮੇਂ ਹਰਿ ਵਿਚ ਦੇਖੋ। ਇਹ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਢਲਾ ਉਪਦੇਸ਼ ਜਾਂ ਪਹਿਲੀ ਪੌੜੀ।

ਇਸ ਤੋਂ ਪਿਛੋਂ 'ਜਪੁ' ਪੂਰਾ ਕੀਤਾ ਜਿਸ ਦੀਆਂ 38 ਪਉੜੀਆਂ ਤੇ ਅੰਤ ਵਿਚ ਸਲੋਕ ਹੈ।

# ਬਾਣੀ ਦੇ ਕਰਤਾ ਗੁਰੂ ਸਾਹਿਬਾਨ ਅਤੇ ਭਗਤ

ਬਾਣੀ ਦੇ ਕਰਤਾ:

1. ਗੁਰੂ ਨਾਨਕ ਦੇਵ ਜੀ 1469 ਤੋਂ 1539 ਈ. ਕੁੱਲ 974 ਸ਼ਬਦ
2. ਗੁਰੂ ਅੰਗਦ ਦੇਵ ਜੀ 1504 ਤੋਂ 1552 ਈ. ਕੁੱਲ 62 ਸ਼ਬਦ
3. ਗੁਰੂ ਅਮਰਦਾਸ ਜੀ 1479 ਤੋਂ 1574 ਈ. ਕੁਲ 907 ਸ਼ਬਦ
4. ਗੁਰੂ ਰਾਮ ਦਾਸ ਜੀ 1534 ਤੋਂ 1581 ਈ. ਕੁੱਲ 679 ਸ਼ਬਦ
5. ਗੁਰੂ ਅਰਜਨ ਦੇਵ ਜੀ 1534 ਤੋਂ 1581 ਈ. ਕੁੱਲ 2218 ਸ਼ਬਦ
6. ਗੁਰੂ ਤੇਗ ਬਹਾਦਰ ਜੀ 1621 ਤੋਂ 1675 ਈ. ਕੁੱਲ 115 ਸ਼ਬਦ
7. ਗੁਰੂ ਗੋਬਿੰਦ ਸਿੰਘ ਜੀ 1666 ਤੋਂ 1708 ਈ. ਕੁੱਲ ਦਸਮ ਗ੍ਰੰਥ
8. ਭਗਤ ਜੈ ਦੇਵ ਜੀ 1171 ਤੋਂ 1204 ਈ. ਕੁੱਲ 2 ਸ਼ਬਦ
9. ਭਗਤ ਫਰੀਦ ਜੀ 1175 ਤੋਂ 1204 ਈ. ਕੁੱਲ 134 ਸ਼ਬਦ
10. ਭਗਤ ਨਾਮਦੇਵ ਜੀ 1270 ਤੋਂ 1350 ਈ. ਕੁੱਲ 61 ਸ਼ਬਦ
11. ਭਗਤ ਤ੍ਰਿਲੋਚਨ ਜੀ 1267 ਤੋਂ 1335 ਈ. ਕੁੱਲ 4 ਸ਼ਬਦ
12. ਭਗਤ ਬੇਣੀ ਜੀ (ਗਿਆਰਵੀਂ ਸਦੀ) ਕੁੱਲ 3 ਸ਼ਬਦ
13. ਸੈਣ ਜੀ 1390 ਤੋਂ 1440 ਈ ਕੁੱਲ 1 ਸ਼ਬਦ
14. ਭਗਤ ਧੰਨਾ ਜੀ 1415 ਤੋਂ 1513 ਈ. ਕੁੱਲ 4 ਸ਼ਬਦ
15. ਭਗਤ ਭੀਖਨ ਜੀ 1480 ਤੋਂ 1573 ਈ. ਕੁਲ 2 ਸ਼ਬਦ
16. ਭਗਤ ਪੀਪਾ ਜੀ 1408 ਤੋਂ 1468 ਈ. 1 ਸ਼ਬਦ
17. ਭਗਤ ਸਧਨਾ ਜੀ 1180 ਤੋਂ 1208 ਈ. 1 ਸ਼ਬਦ

18. ਭਗਤ ਰਾਮਾਨੰਦ ਜੀ 1366 ਤੋਂ 1467 ਈ. 1 ਸ਼ਬਦ

19. ਭਗਤ ਕਬੀਰ ਜੀ 1389 ਤੋਂ 1495 ਈ. 541 ਸ਼ਬਦ

20. ਭਗਤ ਰਵਿਦਾਸ ਜੀ 1399 ਤੋਂ 1514 ਈ. 41 ਸ਼ਬਦ

21. ਭਗਤ ਪਰਮਾ ਨੰਦ ਜੀ 1389 ਤੋਂ 1450 ਈ. 1 ਸ਼ਬਦ

22. ਭਗਤ ਸੂਰ ਦਾਸ ਜੀ 1528 ਤੋਂ 1585 ਈ. 1 ਸ਼ਬਦ

23. ਭਾਈ ਸੁੰਦਰ ਜੀ 1560 ਤੋਂ 1610 ਈ. 6 ਸ਼ਬਦ

24. ਭਾਈ ਮਰਦਾਨਾ ਜੀ 1460 ਤੋਂ 1530 ਈ. 3 ਸ਼ਬਦ

25. ਭਾਈ ਸੱਤਾ ਜੀ (ਸੋਲ੍ਹਵੀਂ ਸਦੀ) 3 ਸ਼ਬਦ

26. ਭਾਈ ਰਾਇ ਬਲਵੰਡ ਜੀ (ਸੋਲ੍ਹਵੀਂ ਸਦੀ 5 ਸ਼ਬਦ

27. ਭੱਟ ਭਿਖ੍ਹਾ ਜੀ (ਸੋਲ੍ਹਵੀਂ ਸਦੀ) 3 ਸ਼ਬਦ

28. ਭੱਟ ਕਲ ਸਹਾਰ (ਸੋਲ੍ਹਵੀ ਸਦੀ) 54 ਸ਼ਬਦ

29. ਭੱਟ ਜਾਲਪ (ਸੋਲ੍ਹਵੀਂ ਸਦੀ) 5 ਸ਼ਬਦ

30. ਭੱਟ ਕੀਰਤ (ਸੋਲ੍ਹਵੀਂ ਸਦੀ) 8 ਸ਼ਬਦ

31. ਭੱਟ ਸੱਲ੍ਹ (ਸੋਲ੍ਹਵੀਂ ਸਦੀ) 3 ਸ਼ਬਦ

32. ਭੱਟ ਭਲ (ਸੋਲ੍ਹਵੀਂ ਸਦੀ) 1 ਸ਼ਬਦ

33. ਭੱਟ ਕਲ (ਸੋਲ੍ਹਵੀਂ ਸਦੀ) 16 ਸ਼ਬਦ

34. ਭੱਅ ਬਲ (ਸੋਲ੍ਹਵੀਂ ਸਦੀ) 5 ਸ਼ਬਦ

35. ਭੱਟ ਪਰਮਾਨੰਦ (ਸੋਲ੍ਹਵੀਂ ਸਦੀ) 13 ਸ਼ਬਦ

36. ਭੱਟ ਹਰਬੰਸ (ਸੋਲ੍ਹਵੀਂ ਸਦੀ) 2 ਸ਼ਬਦ

37. ਮਥਰਾ (ਸੋਲ੍ਹਵੀਂ ਸਦੀ) 14 ਸ਼ਬਦ

***ਨੋਟ :*** ਉਕਤ ਤਰੀਖਾਂ ਸਾਲ, ਅੱਡੋ ਅੱਡ ਲਿਖਾਰੀਆਂ ਦੇ ਅੱਡੋ ਅੱਡ ਹਨ। ਕੁੱਲ 5895 ਸ਼ਬਦ ਹਨ।

***ਸ਼ਬਦ ਬਾਣੀ :***

ਉਕਤ ਗੁਰੂ ਸਾਹਿਬਾਨ ਤੇ ਭਗਤਾਂ ਨੇ ਉਸ ਸ਼ਬਦ ਰੂਪੀ ਗੁਰੂ ਦੇ ਗੁਣ ਗਾਏ ਜੋ ਸਤਿਗੁਰੂ ਨਾਨਕ ਦੇਵ ਜੀ ਉਸ ਸੈਭੰ ਸ਼ਕਤੀ ਤੋਂ ਲੈ ਕੇ ਆਏ ਸਨ। ਸਿੱਧਾਂ ਨੂੰ ਮਿਲਣ ਸਮੇਂ ਸਤਿਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਪੁਛਿਆ ਕਿ ਤੁਹਾਡਾ ਗੁਰੂ ਕਉਣ ਹੈ? ਤਾਂ ਦਾਤਾਰ ਨੇ ਉੱਤਰ ਦਿਤਾ।

ਪਵਣੁ ਅਰੰਭੁ ਸਤਿਗੁਰ ਮਤਿ ਵੇਲਾ।।
ਸਬਦ ਗੁਰੂ ਸੁਰਤਿ ਧੁਨਿ ਚੇਲਾ।। (ਸਿਧ ਗੋਸ਼ਟ ਪੰਨਾ 943)
ਸਵਾਲ ਪੈਦਾ ਹੋਇਆ ਕਿ ਉਸਨੇ ਸ੍ਰਿਸ਼ਟੀ ਕਿਵੇਂ ਸਾਜੀ ?

***ਸਲੋਕ***

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।।
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।।
ਕਰਮੀ ਆਪੋ ਆਪਣੀ ਕੇ ਨੇੜਵੀ ਕੇ ਦੂਰਿ।।
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।।1।।

ਉਕਤ ਸ਼ਬਦਾਂ ਤੋਂ ਸਿੱਧ ਹੁੰਦਾ ਹੈ ਇਹ ਸਭ ਕੁਝ ਪਵਣੁ ਤੋਂ ਆਰੰਭ ਹੋਇਆ। ਸਤਿਗੁਰੂ ਦੀ ਮਤਿ ਵਿਚ ਗੁਰੂ ਬਣ ਕੇ ਆਇਆ ਜੋ ਗੁਰੂ ਰੂਪ ਬਣਿਆ ਉਹ ਬੁਧੀ ਨੇ ਸਵੀਕਾਰ ਕੀਤਾ ਤੇ ਉਸ ਸ਼ਬਦ ਦੀ ਧੁਨ ਭਾਵ ਸਿਮਰਨ, ਬੁਧੀ ਨੇ ਸ਼ੁਰੂ ਕਰਕੇ ਸੁਰਤੀ ਦੇ ਸਪੁਰਦ ਕਰ ਦਿਤਾ ਤੇ ਸੁਰਤੀ ਚੇਲਾ ਬਣ ਗਈ।

***ਪਵਣੁ ਗੁਰੂ :*** ਸ਼ਬਦ ਨੂੰ ਬਨਾਉਣ ਵਾਲੀ ਪਵਣੁ ਹੈ। ਹਵਾ ਨਾਲ ਹੀ ਕੁਦਰਤ ਦਾ ਇਲਾਹੀ ਰਾਗ ਹਰ ਸਮੇਂ ਚਲਦਾ ਰਹਿੰਦਾ ਹੈ। ਸਾਡੇ ਮੁਖਾਰਬਿੰਦ ਵਿਚੋਂ ਸ਼ਬਦ ਬਾਹਰ ਆਉਣ ਤੋਂ ਪਹਿਲਾਂ ਪਵਣੁ ਫੇਫੜਿਆਂ ਤੋਂ ਚਲਦੀ ਹੈ ਫਿਰ ਗਲੇ ਵਿਚ ਆਉਂਦੀ ਹੈ- ਤਾਲੂਆ ਤੇ ਜ਼ਬਾਨ ਉਸ ਨੂੰ ਸੰਭਾਲਦੇ ਹਨ, ਉਥੋਂ ਸਾਡੇ ਬੁੱਲਾਂ ਨੇ ਉਸ ਹਵਾ ਨੂੰ ਸੁਵੀਕਾਰ ਕੀਤਾ ਤਾਂ ਸ਼ਬਦ ਬਣ ਗਿਆ। ਜੋ ਗੁਰੂ ਬਣਿਆ।

***ਪਾਣੀ ਪਿਤਾ :*** ਪੈਦਾ ਹੋਣ ਲਈ ਪਾਣੀ ਦੀ ਜ਼ਰੂਰਤ ਹੈ। ਇਥੋਂ ਤਕ ਕਿ ਹਰ ਜੀਵ ਨੂੰ ਪੈਦਾ ਕਰਨ ਵਾਲੀ ਬਿੰਦ ਪਾਣੀ ਹੈ।

***ਮਾਤਾ ਧਰਤਿ ਮਹਤੁ :*** ਹਰ ਜੀਵ ਪੈਦਾ ਹੋ ਕੇ ਧਰਤੀ ਦੀ ਗੋਦੀ ਵਿਚ ਬਿਰਾਜਮਾਨ ਹੁੰਦਾ ਹੈ। ਜਿਥੇ ਉਸ ਦੀ ਪਾਲਣਾ ਹੁੰਦੀ ਹੈ।

ਇਹ ਧਰਤੀ ਨੂੰ ਸਵੀਕਾਰ ਕੀਤਾ ਤਾਂ ਸ਼ਬਦ ਦਾ ਰੂਪ ਤੇ ਉਹੀ ਸ਼ਬਦ ਸਾਡਾ ਗੁਰੂ ਬਣਿਆ। ਸਤਿਗੁਰੂ ਬਣਿਆ। ਇਥੋਂ ਤੱਕ ਕਿ ਹਿੰਦੂ ਗ੍ਰੰਥਾਂ ਦੇ ਅਧਾਰ ਨਾਲ ਓਮ ਜਾਂ ੧ਓ ਭੀ ਪਵਣੁ ਤੋਂ ਬਣਿਆ ਸ਼ਬਦ ਸੀ। ਜੋ ਬ੍ਰਹਮਾਂ ਨੇ ਗਰਭ ਅਵਸਥਾ ਵਿਚ ਸਿਮਰਿਆ ਜਾਂ ਉਹ ਜੋ ਅੰਡਕਾਰ ਗੋਲਾ ਟੁੱਟਣ ਤੇ ਆਵਾਜ਼ ਆਈ ਪਵਣੁ ਸੀ ਤੇ ਜੋ ਸੁਣੀ ਗਈ ਉਹ ਸ਼ਬਦ ਨਾਨਕ ਦਾ ਗੁਰੂ ਸੀ ਉਹੀ ਪਵਣੁ ਜਾਂ ਸ਼ਬਦ ਦੇ ਖਣ ਵਿਚ ਨਹੀਂ ਆਉਂਦਾ, ਇਵੇਂ ਹੀ ਉਹ ਸ਼ਕਤੀ ਜੇਹੜੀ ੧ਓ ਹੈ ਦੇਖਣ ਵਿਚ ਨਹੀਂ ਆਉਂਦੀ ਤੇ ਉਹ ਸੈਭੰ ਹੈ। ਕਿਸੇ ਦਾ ਸਾਜਿਆ ਹੋਇਆ ਨਹੀਂ ਹੈ। ਇਹੀ ਗੁਰੂ ਸਾਹਿਬਾਨ ਦਾ ਅਤੇ ਭਗਤ ਸਾਹਿਬਾਨ ਦਾ ਗੁਰੂ ਸੀ ਤੇ ਰਹੇਗਾ।

ਆਦਿ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝੀਓ ਹਮਾਰਾ।।

(ਦਸਵਾਂ ਨਾਨਕ ਗੁਰੂ ਗੋਬਿੰਦ ਸਿੰਘ)

# ਗੁਰੂ ਸਾਹਿਬਾਨ ਦੀ ਬਾਣੀ ਦੇ ਸ਼ਬਦ

ੴ ਸਤਿਗੁਰੂ ਪ੍ਰਸਾਦਿ

ਗੁਰੂ ਸਾਹਿਬਾਨ ਦੀ ਬਾਣੀ ਦੇ ਸ਼ਬਦ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮ: 1 ਪੰਨਾ 730

ਰਾਗ ਸੂਹੀ : ਮ 2

ਜੋਗੁ ਨ ਖਿੰਥਾ ਜੋਗੁ ਨਾ ਡੰਡੈ, ਜੋਗੁ ਨ ਭਸਮ ਚੜਾਈਐ।।

ਜੋਗ ਨ ਮੁੰਡੀ ਮੂੰਡਿ ਮੁੰਡਾਇਐ, ਜੋਗਿ ਨਾ ਸਿੰਙੀ ਵਾਈਐ।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਜੋਗ ਦੀ ਵਿਆਖਿਆ ਕਰਦੇ ਹਨ ਗੋਦੜੀ ਪਹਿਨ ਲਈ, ਡੰਡਾ ਫੜ ਲਿਆ। ਸ਼ਰੀਰ ਤੇ ਸੁਆ ਮਲ ਲਈ, ਵਾਲਾਂ ਨੂੰ ਰੁੰਡ ਮੁੰਡ ਕਰ ਲਿਆ ਤੇ, ਕੰਨੀ ਮੁੰਦਰਾਂ ਪਾ ਲਈਆਂ ਮਿਰਗ ਦਾ ਸਿੰਗ ਲਿਆ ਕੇ ਬਜਾਉਣ ਲਗ ਗਏ, ਇਹ ਜੋਗਿ ਨਹੀਂ ਹੈ।

ਅੰਜਨੁ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ।।1।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਜੋਗ ਦੀ ਜੁਗਤੀ ਦਸਦੇ ਹਨ ਕਿ ਇਸ ਗ੍ਰਿਹਸਤ ਵਿਚ ਭਾਵ ਉਸ ਈਸ਼ਵਰ ਦੀ ਮਾਇਆ ਵਿਚ ਰਹਿੰਦੇ ਹੋਏ ਵੀ ਨਿਰਲੇਪ ਰਹੋ, ਇਹ ਜੋਗਿ ਹੈ।

ਗਲੀ ਜੋਗੁ ਨਾ ਹੋਈ।। (ਸ੍ਰੀ. ਗੁ. ਗ੍ਰੰ. ਸ., ਪੰਨਾ 730)

ਭੇਖ ਬਣਾ ਕੇ ਬਹੁਤੀਆਂ ਗੱਲਾਂ ਮਾਰਨ ਲੱਗ ਪਏ ਪਰਚਾਰ ਕਰਨ ਲੱਗ ਪਏ। ਇਸ ਤਰ੍ਹਾਂ ਜੋਗ ਨਹੀਂ ਹੁੰਦਾ। ਕਿਵੇਂ ਹੁੰਦਾ ਹੈ ?

ਏਕ ਦ੍ਰਿਸਟਿ ਕਰਿ ਸਮਸਰਿ ਜਾਣੈ, ਜੋਗੀ ਕਹੀਐ ਸੋਈ।।ਰਹਾਉ।।

ਸਭ ਨੂੰ ਭਾਵ ਆਪਣੇ ਨੂੰ ਬੇਗਾਨੇ ਨੂੰ ਇਕੋ ਰਬੀ ਰੂਪ ਸਮਝੇ ਤੇ ਪਿਆਰ ਕਰੇ ਉਸੇ

ਨੂੰ ਹੀ ਸਹੀ ਜੋਗੀ ਕਿਹਾ ਜਾ ਸਕਦਾ ਹੈ।।

ਜੋਗੁ ਨ ਬਾਹਰਿ ਮੜੀ, ਮਸਾਣੀ, ਜੋਗੁ ਨ ਤਾੜੀ ਲਾਈਐ।।

ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਮੜੀਆਂ ਮਸਾਣਾਂ ਵਿਚ ਤਾੜੀ ਲਾ ਕੇ ਬੈਠ ਗਿਆ, ਉਥੋਂ ਉੱਠ ਕੇ ਚੱਕਰਵਰਤੀ ਬਣ ਕੇ ਦੇਸ ਪ੍ਰਦੇਸ਼ ਘੁੰਮਦਾ ਰਿਹਾ ਤੇ ਸਾਰੇ ਤੀਰਥਾਂ ਤੇ ਜਾ ਕੇ ਇਸ਼ਨਾਨ ਕਰ ਲਿਆ। ਇਸ ਤਰ੍ਹਾਂ ਭੀ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ। ਇਸ਼ਨਾਨ ਕਰ ਲਿਆ। ਇਸ ਤਰ੍ਹਾਂ ਭੀ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ।

ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ।।2।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਈਸ਼ਵਰ ਦੀ ਬਣਾਈ ਦੁਨੀਆਂ ਵਿਚ ਰਹਿ ਕੇ ਗ੍ਰਹਿਸਤ ਦਾ ਸੱਚਾ ਸੁੱਚਾ ਜੀਵਨ ਬਤੀਤ ਕਰੀ ਜਾਣਾ ਹੀ ਅਸਲ ਜੋਗ ਕਮਾਉਣਾ ਹੈ।

ਜੋਗ ਕਿਵੇਂ ਮਿਲਦਾ ਹੈ?

ਸਤਿਗੁਰੂ ਭੇਟੈ ਤਾ ਸਹਸਾ ਤੂਟੈ, ਧਾਵਤੁ ਵਰਜਿ ਰਹਾਈਐ।।

ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਸਤਿਗੁਰੂ ਨੂੰ ਮਿਲਕੇ ਸਾਰੇ ਭਰਮ ਸੰਸੇ ਦੂਰ ਹੁੰਦੇ ਹਨ, ਤੇ ਫੇਰ ਜਦੋਂ ਮਨ ਈਸ਼ਵਰ ਪਿਆਰ ਤੋਂ ਦੂਰ ਜਾਂਦਾ ਹੈ, ਤਾਂ ਰੋਕਿਆ ਜਾ ਸਕਦਾ ਹੈ ਤੇ ਰੁਕਦਾ ਭੀ ਹੈ ਫੇਰ ਅੰਮ੍ਰਿਤ ਰੂਪੀ ਨਾਮ ਆਪਣੇ ਆਪ ਆਤਮਾ ਰੂਪੀ ਸੋਮੇਂ ਵਿਚੋਂ ਝਰਨ ਲਗਦਾ ਹੈ, ਸਹਿਜੇ ਹੀ ਨਾਮ ਅੰਮ੍ਰਿਤ ਨਾਲ ਸੁਰਤੀ ਜੁੜ ਕੇ ਧੁਨਿ ਲਗ ਜਾਂਦੀ ਹੈ, ਫਿਰ ਹਿਰਦੇ ਘਰ ਵਿਚ ਹੀ ਇਹ ਮਨ ਉਸ ਆਤਮਕ ਜੋੜ ਭਾਵ ਈਸ਼ਵਰ ਨਾਲ ਜੁੜ ਉਹੀ ਰੂਪ ਹੋ ਜਾਂਦਾ ਹੈ।

ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ।।3।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਸਤਿਗੁਰੂ ਜੀ ਦਸਦੇ ਹਨ ਕਿ ਗ੍ਰਿਹਸਥ ਵਿਚ ਵਿਚਰਦੇ ਹੋਇ ਸਚਾਈ ਦੇ ਗੁਰਮੁਖਤਾ ਨਾਲ ਕਾਮ, ਕਰੋਧ, ਲੋਭ, ਮੋਹ, ਹੰਕਾਰ ਤੋਂ ਦੂਰ ਰਹਿ ਕੇ ਹੀ ਸਹੀ ਜੋਗਿ ਦੀ ਜੁਗਤੀ ਲਭਦੀ ਹੈ।

ਨਾਨਕ ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ।।

ਵਾਜੇ ਬਾਝਹੁ ਸਿੰਙੀ ਵਾਜੈ, ਭਉ ਨਿਰਭਉ ਪਦੁ ਪਾਈਐ।।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਨਾਨਕ ਜੀ ਕਹਿੰਦੇ ਹਨ ਕਿ ਹਉਮੈਂ ਨੂੰ ਮਾਰੋ, ਤੇ ਉਸ ਦੇ ਭਾਣੇ ਵਿਚ ਰਹੋ, ਇਸ ਤਰ੍ਹਾਂ ਦਾ ਜੋਗ ਕਮਾਉ, ਫੇਰ ਬਿਨਾ ਵਜਾਇ ਹੀ ਅਨਹਦ ਦੀ ਸਿੰਙੀ ਵਜਣ ਲਗ ਜਾਂਦੀ ਹੈ, ਇਸ ਤਰ੍ਹਾਂ ਇਹ ਆਤਮਾਂ ਉਸ ਪ੍ਰਮਾਤਮਾ ਨਾਲ ਜੁੜ ਜਾਂਦੀ ਹੈ।

ਅੰਜਨ ਮਾਹਿ ਨਿਰੰਜਨਿ ਰਹੀਐ, ਜੋਗੁ ਜੁਗਤਿ ਇਵ ਪਾਈਐ।

ਉਕਤ ਦਸੇ ਸਾਧਨਾ ਵਿਚ ਉਸ ਕਰਤੇ ਦੀ ਮਾਇਆ ਵਿਚ ਵਿਚਰੋ।

(ਸ੍ਰੀ. ਗੁ. ਗ੍ਰੰ. ਸ., ਪੰਨਾ 730)

ਉਸ ਵਿਚ ਖਚਤ ਨਾ ਹੋਵੇ, ਇਸ ਜੋਗਿ ਦੀ ਜੁਗਤੀ ਇਹ ਹੈ।

***ੴ ਸਤਿਗੁਰ ਪ੍ਰਸਾਦਿ***

**ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਮ: 2**

***ਰਾਗ ਆਸਾ ।। ਸਲੋਕ***

ਏਹ ਕਿਨੇਹੀ ਆਸਕੀ ਦੂਜੇ ਲਗੈ ਜਾਇ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਇਹ ਕੀ ਪ੍ਰੇਮ ਹੈ ? ਜੇ ਇਕ ਪਰਮਾਤਮਾ ਨੂੰ ਛੱਡ ਕੇ ਕਿਸੇ ਹੋਰ ਨਾਲ ਲਗੇ।

ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਨਾਨਕ ਜੀ ਕਹਿੰਦੇ ਹਨ ਅਸਲ ਗੁਰਮੁਖ ਪ੍ਰੇਮੀ ਉਹ ਹੈ ਜੋ ਸਦਾ ਹੀ ਇਕ ਨੂੰ ਪੂਜੇ।

ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਉਸ ਦੇ ਭਾਣੇ ਵਿਚ ਰਹੇ ਮੰਦੇ ਸਮੇਂ ਵਿਚ ਭੀ ਚੰਗਾ ਜਾਣ ਕੇ ਭਾਣਾ ਮੰਨੇ।

ਆਸਕ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਉਹ ਸਚਾ ਪ੍ਰੇਮੀ ਨਹੀਂ ਜੇਹੜਾ ਉਸ ਮਾਲਕ ਨਾਲ ਚੰਗੇ ਮਾੜੇ ਕਰਮਾਂ ਦਾ ਲੇਖਾ ਕਰੇ।

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਜੇਹੜਾ ਪ੍ਰੇਮੀ ਉਸ ਦੀ ਇੱਜਤ ਭੀ ਕਰਦਾ ਹੈ ਤੇ ਉੱਤਰ ਪ੍ਰਸ਼ਨ ਭੀ, ਉਹ ਪ੍ਰੇਮੀ ਨਹੀਂ ਮੁਢ ਤੋਂ ਹੀ ਉਸ ਦੀ ਕਮਾਈ ਬੇਅਰਥ ਗਈ।

ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਉਸ ਦਾ ਪ੍ਰੇਮ ਭੀ ਤੇ ਸ਼ਕ ਕਰਨਾ ਹੀ ਬੇਅਰਥ ਹਨ, ਉਸ ਨੂੰ ਕਿਤੇ ਢੋਈ ਨਹੀ।।

ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਸੇਵਾਦਾਰ ਸੇਵਾ ਭੀ ਕਰਦਾ ਹੈ ਅਤੇ ਹਉਮੈ ਭੀ, ਕਿ ਮੈਂ ਵੱਡੇ ਦਾ ਸੇਵਾਦਾਰ ਹਾਂ।

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ।।

(ਸ੍ਰੀ. ਗੁ. ਗ੍ਰੰ. ਸ., ਪੰਨਾ 474)

ਜਿਹੜਾ ਪਰੇਮੀ ਆਪਣੇ ਆਪ ਚੋਂ ਹਉਮੈ ਨੂੰ ਖਤਮ ਕਰਕੇ ਮਾਲਕ ਦੀ ਸੇਵਾ ਕਰਦਾ ਹੈ ਉਹ ਮਾਨ ਪ੍ਰਾਪਤ ਕਰਦਾ ਹੈ।

ਨਾਨਕ ਜਿਸ ਨੋ ਲਗਾ ਤਿਸ ਮਿਲੈ ਲਗਾ ਸੋ ਪਰਵਾਨ।।

(ਸ੍ਰੀ. ਗੁ. ਗ੍ਰੰ. ਸ.,ਪੰਨਾ 474)

ਦੂਜੇ ਨਾਨਕ ਜੀ ਫੈਸਲਾ ਦਿੰਦੇ ਹਨ, ਅਜੇਹਾ ਪ੍ਰੇਮ ਜਿਸ ਨਾਲ ਜੋੜਨਾ ਚਾਹੁੰਦਾ ਹੈ ਉਸ ਦਾ ਹੋ ਜਾਂਦਾ ਹੈ ਤੇ ਉਸ ਦਾ ਜੀਵਨ ਤੇ ਉਸ ਦਾ ਪ੍ਰੇਮ ਉਸ ਦਰਗਾਹ ਵਿਚ ਪਰਵਾਨ ਹੋ ਜਾਂਦਾ ਹੈ।

***ੴ ਸਤਿਗੁਰ ਪ੍ਰਸਾਦਿ***

***ਸੂਹੀ ਮ: 3 ਗੁਰੂ ਅਮਰਦਾਸ ਜੀ (ਸ੍ਰੀ. ਗੁ. ਗ੍ਰੰ. ਸ. ਪੰਠਾ 709)***

ਭਗਤ ਜਨਾ ਕੀ ਹਰਿ ਜੀਉ ਰਾਖੈ, ਜੁਗਿ ਜੁਗਿ ਰਖਦਾ ਆਇਆ ਰਾਮ।।

ਭਗਤਾਂ ਦੀ ਇਜ਼ਤ ਦਾ ਰਾਖਾ ਆਪ ਪ੍ਰਭੂ ਹੈ ਤੇ ਜੁਗਾਂ ਜੁਗੰਤਰਾਂ ਤੋਂ ਰਾਖਾ ਬਣਿਆ ਆ ਰਿਹਾ ਹੈ।

ਸੋ ਭਗਤੁ ਜੋ ਗੁਰਮੁਖਿ ਹੋਵੈ, ਹਉਮੈ ਸਬਦਿ ਜਲਾਇਆ ਰਾਮ।।

ਜੋ ਗੁਰੂ ਦੇ ਹੁਕਮ ਤੇ ਚਲਦਾ ਹੈ ਉਹ ਭਗਤਿ ਹੈ, ਉਸ ਦੀ ਹਉਮੈ ਸ਼ਬਦ ਸਿਮਰਨ ਕਰਕੇ ਖਤਮ ਹੋ ਚੁੱਕੀ ਹੁੰਦੀ ਹੈ।

ਹਉਮੈ ਸਬਦਿ ਜਲਾਇਆ, ਮੇਰੇ ਹਰਿ ਭਾਇਆ, ਜਿਸ ਦੀ ਸਾਚੀ ਬਾਣੀ।।

ਜਿਸ ਨੇ ਸ਼ਬਦ ਸਿਮਰਨ ਕਰਕੇ ਹਉਮੈ ਨੂੰ ਮਾਰ ਦਿਤਾ ਹੈ ਉਹ ਮੇਰੇ ਪ੍ਰਭੂ ਹਰੀ ਨੂੰ ਪਿਆਰਾ ਹੈ ਜਿਸ ਪ੍ਰਭੂ ਦੀ ਸ਼ਬਦ ਬਾਣੀ ਸੱਚੀ ਹੈ।

ਸਾਂਚੀ ਭਗਤਿ ਕਰਹਿ ਦਿਨ ਰਾਤੀ ਗੁਰਮੁਖਿ ਆਖਿ ਵਖਾਣੀ।।

ਉਹ ਪ੍ਰਭੂ ਦੇ ਪਿਆਰੇ ਉਸ ਪ੍ਰਭੂ ਦੀ ਭਗਤੀ ਸੁਆਸ, ਸੁਆਸ ਤੇ ਦਿਨ ਰਾਤ ਕਰਦੇ ਹਨ, ਕਿਉਂਕਿ ਇਹ ਗੁਰੂ ਦੇ ਮੁੱਖ ਚੋਂ ਉਚਾਰੀ ਹੋਈ ਹੈ।

ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ।।

ਉਹ ਭਗਤ ਹਰ ਸਮੇਂ ਸੱਚੇ ਤੇ ਪਵਿਤਰ ਰਸਤੇ ਤੇ ਤੁਰਦੇ ਹਨ ਉਹਨਾਂ ਦੇ ਮਨ ਨੂੰ ਉਸ ਸੁਚੇ ਪ੍ਰਭੂ ਦਾ ਪਿਆਰਾ ਨਾਮ ਭਾਉਂਦਾ ਹੈ।

ਨਾਨਕ ਭਗਤ ਸੋਹਹਿ ਦਰਿ ਸਾਚੈ, ਜਿਨੀ ਸਚੋ ਸਚੁ ਕਮਾਇਆ।।

ਜੋ ਨਾਨਕ ਬਚਨ ਕਰਦੇ ਹਨ, ਉਹ ਭਗਤ ਉਸ ਸਚੀ ਦਰਗਾਹ ਵਿਚ ਮਾਣ ਪਾਉਂਦੇ ਹਨ ਤੇ ਸੋਹਣੇ ਲਗਦੇ ਹਨ ਜਿਨ੍ਹਾਂ ਨੇ ਉਸ ਸਚੇ ਦੀ ਸਚੀ ਭਗਤੀ ਕੀਤੀ ਹੈ।

***ੴ ਸਤਿਗੁਰ ਪ੍ਰਸਾਦਿ***

**ਬਿਲਾਵਲ ਮ: 4 ਸ੍ਰੀ ਗੁਰੂ ਰਾਮ ਦਾਸ ਜੀ**

ਮੇਰਾ ਹਰਿ ਪ੍ਰਭੁ ਸੇਜੈ ਆਇਆ, ਮਨੁ ਸੁਖਿ ਸਮਾਣਾ ਰਾਮ।।

(ਸ੍ਰੀ. ਗੁ. ਗ੍ਰੰ. ਸ., ਪੰਨਾ 844)

ਮੇਰਾ ਹਰੀ ਪ੍ਰਭੂ ਮੇਰਾ ਦਿਲ ਦੀ ਸੇਜ ਤੇ ਆ ਬ੍ਰਾਜਮਾਨ ਹੋਇਆ ਤੇ ਮੇਰੇ ਮਨ ਨੂੰ ਸੁਖ ਮਿਲਿਆ।

ਗੁਰਿ ਤੁਠੈ ਹਰਿ ਪ੍ਰਭ ਪਾਇਆ ਰੰਗ ਰਲੀਆਂ ਮਾਣਾ ਰਾਮ।।

ਜਦੋਂ ਗੁਰੂ ਮਿਲ ਗਿਆ ਪ੍ਰਭੂ ਪਾ ਲਿਆ, ਫੇਰ ਹਰ ਸਮਾਂ ਹੀ ਖੁਸ਼ੀਆਂ ਭਰਿਆ ਹੋਇਆ।।

ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ।।

ਉਹ ਸੁਹਾਗਣ ਆਤਮਾਵਾਂ ਵਡੇ ਭਾਗਾਂ ਵਾਲੀਆਂ ਹਨ, ਜਿਨ੍ਹਾਂ ਨੂੰ ਇਹ ਮਾਣ ਮਿਲਿਆ।

ਹਰਿ ਪ੍ਰਭੁ ਹਰਿ ਸੋਗਾਗੁ ਹੈ, ਨਾਨਕ ਮਨਿ ਭਾਣਾ ਰਾਮ।।

ਉਹ ਹਰੀ ਪ੍ਰਭੂ ਹੀ ਇਸ ਆਤਮਾ ਇਸਤਰੀ ਦਾ ਸੁਹਾਗ ਹੈ ਇਹ ਪ੍ਰੀਤਮ ਕੰਤ ਹੀ ਮਨ ਨੂੰ ਭਾਉਂਦਾ ਹੈ।

ਨਿੰਮਾਣਿਆ ਹਰਿ ਮਾਣੁ ਹੈ ਹਰਿ ਪ੍ਰਭ ਹਰਿ ਆਪੈ ਰਾਮ।।

ਜਿਨ੍ਹਾਂ ਨੂੰ ਕਿਤੇ ਮਾਣ ਨਹੀਂ ਮਿਲਦਾ ਉਹਨਾਂ ਨੂੰ ਪ੍ਰਭੂ ਬਖਸ਼ਦਾ ਹੈ ਉਹ ਆਪ ਹੀ ਹਰਿ ਹੈ।

ਗੁਰਮੁਖਿ ਆਪੁ ਗਵਾਇਆ, ਨਿਤ ਹਰਿ ਹਰਿ ਜਾਪੈ ਰਾਮ।।

ਗੁਰੂ ਪਿਆਰਿਆਂ ਨੇ ਹਉਮੈ ਗਵਾ ਦਿਤੀ ਉਹ ਨਿਤ ਪ੍ਰਤੀ ਸੁਆਸ ਸੁਆਸ ਨਾਮ ਜਪਦੇ ਰਹਿੰਦੇ ਹਨ ਆਪਣੇ ਆਪ ਦਾ ਕੁਛ ਭੀ ਨਹੀਂ ਸਮਝਦੇ।

ਮੇਰੇ ਹਰਿ ਪ੍ਰਭ ਭਾਵੈ ਸੋ ਕਰੈ, ਹਰਿ ਰੰਗਿ ਹਰਿ ਰਾਪੈ ਰਾਮ।।

ਜੋ ਮੇਰੇ ਪ੍ਰਭ ਦੀ ਇਛਾ ਹੁੰਦੀ ਹੈ ਉਹੀ ਭਗਤਾਂ ਨੂੰ ਭਾਉਂਦਾ ਹੈ ਉਹ ਉਸੇ ਰੰਗ ਵਿਚ ਹੀ ਭਾਵ ਉਸ ਦੀ ਰਜ਼ਾ ਵਿਚ ਹੀ ਖੁਸ਼ ਰਹਿੰਦੇ ਹਨ।

ਜਨੁ ਨਾਨਕੁ ਸਹਿਜ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ।।

ਚੌਥੇ ਨਾਨਕ ਸਹਿਜ ਮਿਲਾਇਆ ਜੇਹੜੇ ਉਸ ਸਹਿਜ ਸਚੇ ਪ੍ਰਭੂ ਨੂੰ ਮਿਲ ਗਏ ਹਨ, ਉਹ ਹਰਿ ਸਿਮਰਨ ਦਾ ਅੰਮ੍ਰਿਤ ਨਾਲ ਹਰ ਸਮੇਂ ਪੀਂਦੇ ਰਹਿੰਦੇ ਹਨ।

***ੴ ਸਤਿਗੁਰ ਪ੍ਰਸਾਦਿ***

**ਭੈਰਉ ਮ: 5।। ਸ੍ਰੀ ਗੁਰੂ ਅਰਜਨ ਦੇਵ ਜੀ।।**

ਵਾਹਿਗੁਰੂ ਜੀ ਦੀ ਉੱਚਤਾ।। ਕੋਟਿ ਬਿਸਨ ਕੀਨੇ ਅਵਤਾਰਾ

ਉਸ ਵਾਹਿਗੁਰੂ ਨੇ ਕਰੋੜਾਂ ਹੀ ਬਿਸ਼ਨੂ ਤੇ ਕਰੋੜਾਂ ਹੀ ਉਸਦੇ ਅਗੇ ਅਵਤਾਰ ਪੈਦਾ ਕੀਤੇ।

ਕੋਟ ਬ੍ਰਹਮੰਡ ਜਾ ਕੇ ਧ੍ਰਮਸਾਲ।।

ਕਰੋੜਾਂ ਹੀ ਸ੍ਰਿਸ਼ਟੀਆਂ ਉਹਨਾਂ ਅਵਤਾਰਾਂ ਦੀ ਪਰਚਾਰ ਧਰਮਸ਼ਾਲਾਂ ਬਣੀਆਂ।

ਕੋਟਿ ਮਹੇਸ ਉਪਾਇ ਸਮਾਏ।।

ਉਸਨੇ ਕਰੋੜਾਂ ਹੀ ਸ਼ਿਵ ਜੀ ਪੈਦਾ ਕੀਤੇ ਅਤੇ ਸਮਾਪਤ ਕੀਤੇ।

ਕੋਟਿ ਬ੍ਰਹਮੇ ਜਗੁ ਸਾਜਣ ਲਾਏ।।1।।

ਉਸਨੇ ਕਰੋੜਾਂ ਹੀ ਬ੍ਰਹਮੇਂ ਸ੍ਰਿਸ਼ਟੀ ਨੂੰ ਸਾਜਣ ਲਈ ਡਿਊਟੀਆਂ ਤੇ ਲਾ ਦਿੱਤੇ।

ਐਸੋ ਧਣੀ ਗੁਵਿੰਦੁ ਹਮਾਰਾ।।

ਸਾਡਾ ਗੋਵਿੰਦੁ ਵਾਹਿਗੁਰੂ ਇਡੀ ਵਡੀ ਸ਼ਕਤੀ ਵਾਲਾ ਹੈ।

ਬਰਨਿ ਨ ਸਾਕਉ ਗੁਣ ਬਿਸਥਾਰਾ ।।1।। ਰਹਾਉ।।

ਕੋਈ ਭੀ ਉਸ ਦੇ ਗੁਣਾਂ ਦਾ ਵਿਸਥਾਰ ਨਹੀਂ ਗਿਣ ਸਕਦਾ।

ਕੋਟਿ ਮਾਇਆ ਜਾ ਕੈ ਸੇਵਕਾਇ।।

ਕ੍ਰੋੜਾਂ ਹੀ ਮਾਇਆ ਲਕਸ਼ਮੀਆਂ ਉਸ ਦੀਆਂ ਟਹਿਲ ਸੇਵਕਾਵਾਂ ਹਨ।

ਕੋਟਿ ਜੀਆ ਜਾ ਕੀ ਸਿਹਜਾਇ।।

ਕਰੋੜਾਂ ਹੀ ਸ਼ੇਸ਼ ਨਾਗਾਂ ਦੀਆਂ ਬਣੀਆਂ ਹੋਈਆਂ ਉਸ ਦੀਆਂ ਸੇਜਾਂ ਹਨ।

ਕੋਟਿ ਉਪਰਜਨਾ ਤੇਰੈ ਅੰਗ।।

ਕ੍ਰੋੜਾਂ ਹੀ ਪਵਿੱਤਰ ਆਤਮਾਵਾਂ ਉਸਦੇ ਅੰਗਾਂ ਵਿਚ ਸਮਾਹੀਆਂ ਹੋਈਆਂ ਹਨ।

ਕੋਟਿ ਭਗਤ ਬਸਤ ਹਰਿ ਸੰਗ।।2।।

ਕ੍ਰੋੜਾਂ ਹੀ ਭਗਤ ਸਿਮਰਨ ਕਰਦੇ ਉਸ ਦੇ ਅੰਗ ਸੰਗ ਰਹਿੰਦੇ ਹਨ।

ਕੋਟਿ ਛਤ੍ਰਪਤਿ ਕਰਤ ਨਮਸਕਾਰ।।

ਕ੍ਰੋੜਾਂ ਹੀ ਛਤਰ ਪਤੀ ਦੇਵਤੇ ਰਾਜੇ ਉਸ ਨੂੰ ਨਮਸਕਾਰ ਕਰਦੇ ਹਨ।

ਕੋਟਿ ਇੰਦ੍ਰ ਠਾਢੇ ਹੈ ਦੁਆਰ।।

ਕ੍ਰੋੜਾਂ ਇੰਦਰ ਵਰਗੇ ਰਾਜ਼ੇ ਉਸ ਦੇ ਦੁਆਰੇ ਤੇ ਆ ਕੇ ਢਠੇ ਹੋਇ ਹਨ।।

ਕੋਟਿ ਬੈਕੁਠ ਜਾ ਕੀ ਦ੍ਰਿਸ਼ਟੀ ਮਾਹਿ।।

ਕ੍ਰੋੜਾਂ ਹੀ ਬੈਕੁਠ ਉਸ ਦੀ ਨਿਗਰਾਨੀ ਵਿਚ ਹਨ।

ਕੋਟਿ ਨਾਮ ਜਾ ਕੀ ਕੀਮਤਿ ਨਾਹਿ।।3।।

ਉਸ ਦੇ ਕ੍ਰੋੜਾਂ ਹੀ ਨਾਉਂ ਹਨ ਜੋ ਅਡੋ ਅਡ ਸ੍ਰਿਸ਼ਟੀਆਂ ਵਿਚ ਹਨ, ਜਿਨ੍ਹਾਂ ਦੀ ਕੋਈ ਪਛਾਣ ਨਹੀਂ।

ਕੋਟਿ ਪੂਰੀਅਤ ਹੈ ਜਾ ਕੈ ਨਾਦ।।

ਉਸ ਦੇ ਕ੍ਰੋੜਾਂ ਹੀ ਲੰਗਰ ਹਨ ਜਿਨਾਂ ਵਿਚ ਕ੍ਰੋੜਾਂ ਹੀ ਨਾਦ ਹਨ ਸਿੰਗੇ ਵਜਦੇ ਹਨ।

ਕੋਟਿ ਅਖਾਰੇ ਚਲਿਤ ਬਿਸਮਾਦ।।

ਕ੍ਰੋੜਾਂ ਹੀ ਉਸਦੀਆਂ ਸੰਗਤਾਂ ਪੰਗਤਾਂ ਲਗਦੀਆਂ ਹਨ ਜੋ ਸਮਝ ਤੋਂ ਬਾਹਰ ਹਨ।।

ਕੋਟਿ ਸਕਤਿ ਸਿਵ ਆਗਿਆਕਾਰ।।

ਕ੍ਰੋੜਾਂ ਹੀ ਸ਼ਿਵ ਸ਼ਕਤੀਆਂ ਉਸ ਦੀ ਆਗਿਆ ਵਿਚ ਖੜੀਆਂ ਰਹਿੰਦੀਆਂ ਹਨ।

ਕੋਟਿ ਜੀਅ ਦੇਵੈ ਆਧਾਰ।।4।।

ਕ੍ਰੋੜਾਂ ਸ਼ਿਵ ਸ਼ਕਤੀਆਂ ਕ੍ਰੋੜਾਂ ਜੀਵਾਂ ਨੂੰ ਹਰ ਸਮੇਂ ਖਾਣ ਵਾਸਤੇ ਦਿੰਦੀਆਂ ਹਨ।

ਕੋਟਿ ਤੀਰਥ ਜਾ ਕੇ ਚਰਨ ਮਝਾਰ।।

ਕ੍ਰੋੜਾਂ ਹੀ ਤੀਰਥ ਉਸ ਦੇ ਪਵਿਤਰ ਚਰਨਾਂ ਵਿਚ ਵਗ ਰਹੇ ਹਨ।

ਕੋਟਿ ਪਵਿਤ੍ਰ ਜਪਤ ਨਾਮ ਚਾਰ।।

ਕ੍ਰੋੜਾਂ ਹੀ ਪਾਵਨ ਪਵਿਤਰ ਸ਼ਬਦ ਨਾਮ ਦਾ ਉਚਾਰਨ ਕਰ ਰਹੇ ਹਨ।

ਕੋਟਿ ਪੂਜਾਰੀ ਕਰਤੇ ਪੂਜਾ।।

ਕ੍ਰੋੜਾਂ ਹੀ ਪੁਜਾਰੀ ਉਸ ਸਿਰਜਨ ਹਾਰ ਦੀ ਪੂਜਾ ਕਰੀ ਜਾ ਰਹੇ ਹਨ।

ਕੋਟਿ ਬਿਸਥਾਰਨੁ ਅਵਰੁ ਨਾ ਦੂਜਾ।।5।।

ਉਸ ਦੇ ਕ੍ਰੋੜਾਂ ਹੀ ਵਿਸਥਾਰ ਕੀਤੇ ਹੋਇ ਹਨ ਅਤੇ ਇਹ ਵਿਸਥਾਰ ਕਰਨ ਵਾਲਾ ਇਕੋ ਇਕ ਉਹੀ ਹੈ, ਉਸ ਤੋਂ ਬਿਨਾਂ ਕੋਈ ਦੂਜਾ ਨਹੀਂ ਹੈ।

ਕੋਟਿ ਮਹਿਮਾ ਜਾਕੀ ਨਿਰਮਲ ਹੰਸ।।

ਕ੍ਰੋੜਾਂ ਤਰ੍ਹਾਂ ਦੀਆਂ ਉਸ ਦੀਆਂ ਵਡਿਆਈਆਂ ਹਨ, ਜੋ ਅਤਿ ਨਿਰਮਲ ਤੇ ਪਵਿਤਰ ਹਨ।

ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ।।

ਕ੍ਰੋੜਾਂ ਹੀ ਬ੍ਰਹਮਾਂ ਦੀ ਅੰਸ਼ਾਂ ਉਸ ਦੀ ਵਡਿਆਈ ਕਰ ਰਹੀਆਂ ਹਨ।।

ਕੋਟਿ ਪਰਲਉ ਓਪਤਿ ਨਿਮਖ ਮਾਹਿ।।

ਕ੍ਰੋੜਾਂ ਹੀ ਉਹ ਦੁਨੀਆਂ ਨੂੰ ਉਤਪਤ ਕਰਦਾ ਹੈ ਕ੍ਰੋੜਾਂ ਵਾਰ ਇਕ ਖਿਨ ਵਿਚ ਪਰਲੈ ਕਰ ਦਿੰਦਾ ਹੈ।

ਕੋਟਿ ਗੁਣਾ ਤੇਰੇ ਗਣੇ ਨ ਜਾਹਿ।।6।।

ਹੇ ਪ੍ਰਭੂ ਤੇਰੇ ਕ੍ਰੋੜਾਂ ਹੀ ਗੁਣ ਹਨ ਜੋ ਗਿਣੇ ਨਹੀਂ ਜਾ ਸਕਦੇ।।

ਕੋਟਿ ਗਿਆਨੀ ਕਥਹਿ ਗਿਆਨੁ।।

ਕੋਟਿ ਧਿਆਨੀ ਧਰਤ ਧਿਆਨੁ।।

ਕੋਟਿ ਤਪੀਸਰ ਤਪ ਹੀ ਕਰਤੇ।।

ਕੋਟਿ ਮੁਨੀਸਰ ਮੋੁਨਿ ਮਹਿ ਰਹਤੇ।।

ਅਵਿਗਤ ਨਾਥੁ ਅਗੋਚਰ ਸੁਆਮੀ।।

ਉਸ ਦੀ ਗਤੀ ਨੂੰ ਕੋਈ ਜਾਣ ਨਹੀਂ ਸਕਦਾ ਉਹਨਾਂ ਜਾਣਿਆਂ ਜਾਣ ਵਾਲਾ ਸੁਆਮੀ ਨਾਥ ਮਾਲਕ ਹੈ।

ਪੂਰਿ ਰਹਿਆ ਘਟ ਅੰਤਰ ਜਾਮੀ।।

ਉਹ ਘਟ ਘਟ ਵਿਚ ਸਮਾਇਆ ਹੋਇਆ ਹੈ, ਤੇ ਸਭ ਕੁਝ ਜਾਣਦਾ ਹੈ।

ਜਤ ਕਤ ਦੇਖਉ ਤੇਰਾ ਵਾਸਾ।।

ਹੇ ਪ੍ਰਭੂ ਮੈਂ ਜਿਥੇ ਕਿਤੇ ਭੀ ਦੇਖਦਾ ਹਾਂ ਹਰ ਥਾਂ ਤੈਨੂੰ ਹੀ ਦੇਖਦਾ ਹਾਂ। ਭਾਵ ਹਰ ਚੀਜ਼ ਵਿਚ ਤੇਰਾ ਹੀ ਵਾਸਾ ਦੇਖਦਾ ਹਾਂ।

ਨਾਨਕ ਕਉ ਗੁਰਿ ਕੀਓ ਪ੍ਰਗਾਸਾ ।।8।।

ਪੰਜਵੇਂ ਨਾਨਕ ਦਸਦੇ ਹਨ ਕਿ ਇਸ ਸਾਰੀ ਹਕੀਕਤ ਦੀ ਜਾਣਕਾਰੀ ਮੈਨੂੰ ਮੇਰੇ ਗੁਰੂ ਨੇ ਦੇ ਦਿਤੀ ਹੈ।

***ੴ ਸਤਿਗੁਰ ਪ੍ਰਸਾਦਿ***

**ਧਨਾਸਰੀ ਮਃ ਨੌਵਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ।।**

ਕਾਹੇ ਰੇ ਬਨ ਖੋਜਨ ਜਾਈ।। (ਸ੍ਰੀ. ਗੁ. ਗ੍ਰੰ. ਸ., ਪੰਨਾ 684)

ਹੇ ਪ੍ਰਾਨੀ ਕਾਸਤੋਂ ਜੰਗਲਾਂ ਬਨਾਂ ਵਿਚ ਉਸ ਨੂੰ ਭਾਲਣ ਵਾਸਤੇ ਜਾਂਦਾ ਹੈ ?

ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗ ਸਮਾਈ।।ਰਹਾਉ।।

ਉਹ ਹਰ ਸਮੇਂ ਹਰ ਵਿਚ ਹੀ ਵਸਦਾ ਹੈ, ਪਰ ਇਹਨਾਂ ਦੇ ਉਲਝੇਵਿਆਂ ਤੋਂ ਸਦਾ ਹੀ ਨਿਰਲੇਪ ਹੈ, ਉਹ ਹਰ ਸਮੇਂ ਤੇਰੇ ਸੰਗ ਹੈ ਤੇ ਤੇਰੇ ਵਿਚ ਹੀ ਸਮਾਇਆ ਹੋਇਆ ਹੈ।

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।।

ਕਿਵੇਂ ? ਜਿਵੇਂ ਫੂਲ ਵਿਚ ਖੁਸ਼ਬੋ ਵਸਦੀ ਹੈ ਤੇ ਸ਼ੀਸ਼ੇ ਵਿਚ ਹਰ ਚੀਜ਼ ਦੀ ਛਾਇਆ।

ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।।1।।

ਇਸ ਤਰ੍ਹਾਂ ਹੀ ਹਰੀ ਤੇਰੇ ਵਿਚ ਹੀ ਵਸ ਰਿਹਾ ਹੈ, ਉਸਨੂੰ ਆਪਣੇ ਅੰਦਰ ਹੀ ਖੋਜ ਲਵੋ।

ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ।।

ਬਾਹਰ ਜੋ ਭੀ ਤੁਹਾਨੂੰ ਦਿਸਦਾ ਹੈ ਤੇ ਤੁਹਾਡੇ ਅੰਦਰ ਜੋ ਇਹ ਕਾਇਆ ਨੂੰ ਚਲਾ

ਰਿਹਾ ਹੈ, ਉਹ ਇਕੋ ਇਕ ਉਹੀ ਹੈ। ਮੇਰੇ ਗੁਰੂ ਨੇ ਏਹੀ ਗਿਆਨ ਦਿੱਤਾ ਹੈ।।

ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ।

ਨੌਵੇ ਨਾਨਕ ਸ੍ਰੀ ਗੁਰੂ ਤੇਗ ਬਹਾਦਰ ਜੀ ਸਪਸ਼ਟ ਕਰਦੇ ਹਨ ਕਿ ਬਿਨਾਂ ਆਪਣੇ ਆਪ ਜੀ ਦੀ ਪੜਤਾਲ ਕੀਤੇ ਪ੍ਰਮਾਤਮਾ ਨੂੰ ਦੇਖਦ ਦਾ ਜੋ ਭਰਮ ਹੈ ਉਹ ਨਹੀਂ ਮਿਟਦਾ।

ਬਾਹਰ ਜੰਗਲ ਵਿਚ ਜਾ ਕੇ ਤਪ ਕਰਨੇ, ਭੇਖ ਬਣਾਉਣੇ ਚਕ੍ਰਵਰਤੀ ਬਣਾਨਾ ਤੇ ਮੰਗ ਮੰਗ ਖਾਣਾ ਫਜ਼ੂਲ ਹੈ, ਘਰ ਵਿਚ ਗ੍ਰਿਹਸਥੀ ਬਣ ਕੇ ਸੁਕ੍ਰਿਤ ਕਰਦਿਆਂ ਸੰਤੋਖ ਧਾਰਨ ਕਰਕੇ ਤੇ ਸਿਮਰਨ ਰਾਂਹੀ ਹੀ ਰਬ ਨੂੰ ਖੋਜਣ ਦਾ ਰਾਹ ਹੈ।

***ੴ ਸਤਿਗੁਰ ਪ੍ਰਸਾਦਿ***

***ਭਗਤਾਂ ਦੀ ਬਾਣੀ***

।। ਜੈ ਦੇਵ ਜੀ।। (ਰਾਗ ਮਾਰੂ) ਪੰਨਾ 1106

ਚੰਦ ਸਤ ਭੇਦਿਆ, ਨਾਦ ਸਤਿ ਪੂਰਿਆ।।

ਸੂਰ ਸਤ ਖੋੜਸਾ ਦਤੁ ਕੀਆ।।

ਜੈ ਦਿਉ ਜੀ ਪ੍ਰਾਣਾਯਾਮ ਦਾ ਜ਼ਿਕਰ ਕਰਦੇ ਹਨ ਕਿ ਖੱਬੀ ਨਾਸ ਨਾਲ ਸਾਹ ਲਿਆਂ ਤ੍ਰਿਕੁਟੀ ਵਿਚ ਰੋਕ ਕੇ 16 ਵਾਰ ਉਸ ਦਾ ਸਿਮਰਨ ਕੀਤਾ, ਤੇ ਸੱਜੀ ਨਾਸ ਨਾਲ ਸਾਹ ਕਢਿਆ।

ਅਬਲ ਬਲੁ ਤੋੜਿਆ ਅਚਲ ਚਲੁ ਥਪਿਆ

ਅਘੜੁ ਘੜਿਆ ਤਹਾ ਅਪਿਉ ਪੀਆ।।1।।

ਬੇ ਕਾਬੂ ਮਨ ਨੂੰ ਭੰਨ ਕੇ ਕਾਬੂ ਕੀਤਾ, ਸਰੀਰ ਵਿਚ ਸਾਰੇ ਇੰਦਰੇ ਕਾਬੂ ਕੀਤੇ, ਸਿਮਰਨ ਨਾਲ ਘੜ ਲਏ, ਭਾਵ ਕੀਤੇ ਗੁਨਾਹਾਂ ਤੇ ਪਛਚਾਤਾਪ ਕਰਕੇ ਪਧਰੇ ਕਰ ਲਏ ਤਦ ਜਾ ਕੇ ਅੰਮ੍ਰਿਤ ਪੀਤਾ।

ਮਨ ਆਦਿ ਗੁਣ ਆਦਿ ਵਖਾਣਿਆ।।

ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ।।1।।

ਮਨ ਨੇ ਆਦਿ ਵਿਚ ਪਰਗਟ ਹੋਇ ਕੇ ਗੁਣ ਗਾਏ, ਦੁਬਧਾ ਦੂਰ ਹੋਈ, ਫੇਰ ਮੇਰੀ ਆਤਮਾ ਉਸ ਪਰਮ ਆਤਮਾਂ ਨਾਲ ਮਿਲ ਕੇ ਇਕ ਹੋ ਗਈ।

ਅਰਧਿ ਕਉ ਅਰਧਿਆ, ਸਰਧਿ ਕਉ ਸਰਧਿਆ

ਸਲਲ ਕਉ ਸਲਲਿ, ਸੰਮਾਨਿ ਆਇਆ।।

ਉਸ ਦੀ ਅਰਾਧਨਾ ਕੀਤੀ, ਸ਼ਰਧਾ ਕੀਤੀ, ਪਾਣੀ ਵਾਂਗ ਪਾਣੀ ਨਾਲ ਮਿਲ ਇਕ ਹੋਏ।

ਬਦਤਿ ਜੈ ਦੇਉ ਜੈ ਦੇਵ ਕਉ ਰਮਿਆ।।

ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ।।2।।

ਜੇ ਦਿਉ ਨੇ ਜੈ ਦੇਵ ਨੂੰ ਪੂਜਿਆ ਉਸ ਨੂੰ ਪਾ ਲਿਆ ਤੇ ਉਸ ਬ੍ਰਹਮ ਵਿਚ ਲੀਨ ਹੋ ਗਿਆ।

## *ਸ਼ੇਖ ਫਰੀਦ ਜੀ (ਸ੍ਰੀ. ਗੁ. ਗ੍ਰੰ. ਸ., ਪੰਨਾ 488)*

### *ਰਾਗ ਆਸਾ*

ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ।।

ਜਿਨਾਂ ਨੂੰ ਉਸ ਨਾਲ ਸਚਾ ਪਿਆਰ ਹੈ ਉਹ ਦੁਨੀਆਂ ਵਿਚ ਸੱਚੇ ਹਨ।

ਜਿਨੁ ਮਨਿ ਹੋਰੁ, ਮੁਖਿ ਹੋਰੁ, ਸਿ ਕਾਂਢੇ ਕਚਿਆ।।1।।

ਰਤੇ ਇਸਕ ਖੁਦਾਇ ਰੰਗੁ ਦੀਦਾਰ ਕੇ।।

ਜੇਹੜੇ ਖ਼ੁਦਾ ਦੇ ਆਸ਼ਕ ਹਨ ਉਹ ਸਦਾ ਹੀ ਉਸ ਦਾ ਦੀਦਾਰ ਕਰਦੇ ਹਨ।

ਵਿਸਰਿਆ ਜਿਨੁ ਨਾਮੁ ਤੇ ਭੁਇ ਭਾਰੁ ਥੀਏ।।

ਜਿਨ੍ਹਾਂ ਨੇ ਖੁਦਾ ਦੇ ਨਾਮ ਨੂੰ ਵਿਸਾਰ ਦਿਤਾ ਹੈ, ਉਹ ਧਰਤੀ ਉਤੇ ਭਾਰ ਹੀ ਹਨ।

ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ।।

ਜਿਨ੍ਹਾਂ ਤੇ ਮੇਹਰ ਹੋਈ ਉਹ ਪ੍ਰਾਣੀ ਖੁਦਾ ਨੇ ਆਪਣੇ ਲੜ ਲਾ ਲਏ।।

ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ।।2।।

ਉਹਨਾਂ ਨੂੰ ਜਨਮ ਦੇਣ ਵਾਲੀ ਮਾਤਾ ਧੰਨ ਹੈ, ਤੇ ਉਹਨਾਂ ਦਾ ਜਨਮ ਭੀ ਧੰਨ ਹੈ।

ਪਰਵਦਗਾਹ ਅਪਾਰ ਅਗਮ ਬੇਅੰਤ ਤੂ।।

ਹੇ ਖੁਦਾ ਤੂੰ ਸਭ ਦਾ ਮਾਲਕ ਹੈ; ਪਰ ਫਿਰ ਭੀ ਤੇਰਾ ਕੋਈ ਭੇਦ ਨਹੀਂ ਤੂੰ ਬੇਅੰਤ ਹੈ।

ਜਿਨਾ ਪਛਾਤਾ ਸਚੁ ਚੁੰਮ ਪੈਰ ਮੂੰ ।।3।।

ਜਿਨ੍ਹਾਂ ਨੇ ਸਚੇ ਖੁਦਾ ਨੂੰ ਪਛਾਣ ਲਿਆ ਹੈ ਮੈਂ ਉਹਨਾਂ ਦੇ ਪੈਰ ਚੁਮਦਾ ਹਾਂ।

ਤੇਰੀ ਪਨਹ ਖੁਦਾਇ ਤੂੰ ਬਖਸੰਦਗੀ।।

ਮੈ ਇਕ ਤੇਰਾ ਭਰੋਸਾ ਤਕ ਕੇ ਤੇਰੀ ਸ਼ਰਨ ਆਇਆ ਹਾਂ, ਤੂੰ ਹੀ ਬਖਸ਼ਣ ਵਾਲਾ ਹੈ।।

ਸੇਖ ਫਰੀਦੈ ਖੈਰੁ ਦੀਜੈ ਬੰਦਗੀ ।।4।।

ਮੈਂ ਤੇਰੇ ਦੁਆਰੇ ਦਾ ਮੰਗਤਾ ਹਾਂ, ਤੂੰ ਦਾਤਾ ਹੈਂ ਮੈਨੂੰ ਬੰਦਗੀ ਦੀ ਖੈਰ ਪਾ ਦੇਹ।

## *ਨਾਮਦੇਵ ਜੀ*

### *ਰਾਗ ਤਿਲੰਗ (ਸ੍ਰੀ. ਗੁ. ਗ੍ਰੰ. ਸ., ਪੰਨਾ 727)*

ਮੈਂ ਅੰਧੁਲੇ ਕੀ ਟੇਕ, ਤੇਰਾ ਨਾਮੁ ਖੁੰਦਕਾਰਾ।।

ਰਮਈਆ ਮੈਂ ਤੇਰੇ ਗਿਆਨ ਬਾਝੋਂ ਅੰਨ੍ਹਾਂ ਹਾਂ, ਮੈਨੂੰ ਨਾਮ ਦਾ ਹੀ ਸਹਾਰਾ ਹੈ, ਨਾਮ ਹੀ ਸੋਟੀ ਹੈ।

ਮੈ ਗਰੀਬ ਮੈਂ ਮਸਕੀਨ, ਤੇਰਾ ਨਾਮੁ ਹੈ ਅਧਾਰਾ ।।ਰਹਾਉ।।

ਹੇ ਪ੍ਰਭੂ ਮੈਂ ਗਰੀਬ ਹਾਂ, ਮੰਗਤਾ ਹਾਂ, ਨਾਮ ਦੇਹ, ਨਾਮ ਹੀ ਮੇਰਾ ਸਹਾਰਾ ਹੈ।

ਕਰੀਮਾਂ, ਰਹੀਮਾਂ, ਅਲਾਹ, ਤੂੰ ਗਨੀ ਹਾਜਰਾ ਹਜੂਰਿ ਦਰ ਪੇਸ਼ ਤੂ ਮਨੀ।।1।।

ਤੂੰ ਬਖਸ਼ਸਾਂ ਕਰਨ ਵਾਲਾ ਅਲਾਹ ਹੈਂ, ਤੂੰ ਵੱਡਾ ਦੌਲਤਮੰਦ, ਹਰ ਥਾਂ ਹਾਜ਼ਰ ਨਾਜ਼ਰ ਹੈਂ।।

ਦਰੀਆਉ ਤੂ ਦਿਹੰਦ ਤੂ, ਬਿਸੀਆਰ ਤੂ ਧਨੀ।।

ਤੂੰ ਬਖਸ਼ਸ਼ਾਂ ਦਾ ਦਰਿਆ ਹੈ, ਤੂੰ ਦਾਤਾ, ਵੱਡਾ ਦੋਲਤਮੰਦ ਹੈ।

ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ।।2।।

ਤੂੰ ਹੀ ਬਖਸ਼ਸ਼ਾਂ ਦੇਣ ਵਾਲਾ ਹੈਂ ਤੈਥੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ।

ਤੂੰ ਦਾਨਾਂ ਤੂੰ ਬੀਨਾਂ, ਮੈਂ ਬੀਚਾਰੁ ਕਿਆ ਕਰੀ।।

ਤੂੰ ਆਪ ਹੀ ਜਾਨਣ ਵਾਲਾ ਤੇ ਦੇਖਣ ਵਾਲਾ ਹੈ, ਮੈਂ ਕੀ ਵਿਚਾਰ ਕਰ ਸਕਦਾ ਹਾਂ ?

ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ।।3।।1।।

ਹੇ ਨਾਮਦੇਵ ਦੇ ਸੁਆਮੀ ਮਾਲਕ ਤੂੰ ਸਭਨਾਂ ਤੇ ਮਿਹਰ ਕਰਨ ਵਾਲਾ ਹੈਂ ਤੇ ਸਭ ਨੂੰ ਬਖਸ਼ਨ ਵਾਲਾ ਹੈ।

## ***ਤ੍ਰਿਲੋਚਨ ਜੀ***

### ***ਰਾਗ ਗੂਜਰੀ (ਸ੍ਰੀ. ਗੁ. ਗ੍ਰੰ. ਸ., ਪੰਨਾ 525)***

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ।।

ਸ੍ਰੀ ਤਰਲੋਚਨ ਜੀ ਭੇਖਧਾਰੀ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ ਐ ਸਾਧੂ, ਤੇਰੇ ਹਿਰਦੇ ਵਿਚ ਪਾਪਾਂ ਦੀ ਮੈਲ ਭਰੀ ਪਈ ਹੈ। ਉਹ ਤੈਂ ਸਾਫ ਨਹੀਂ ਕੀਤੀ ਤੇ ਬਾਹਰ ਤੋਂ ਦਿਖਾਵੇ ਦਾ ਉਦਾਸੀ ਬਣਿਆ ਹੋਇਆ ਹੈਂ।

ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸਨਿਆਸੀ।।1।।

ਤੇਰੇ ਹਿਰਦੇ ਵਿਚ ਬ੍ਰਹਮ ਰੂਪੀ ਕੰਵਲ ਨਹੀਂ ਲਭਿਆ, ਕਾਹਦਾ ਸਨਿਆਸ, ਭੇਖ ਧਾਰਨਾ ਕੀਤਾ ?

ਭਰਮੇ ਭੂਲੀ ਰੇ ਜੈ ਚੰਦਾ

ਨਹੀ ਨਹੀ ਚੀਨ੍ਹਿਆ ਪਰਮਾਨੰਦ।।1।।

ਸਾਰੀ ਦੁਨੀਆਂ ਭਰਮਾਂ ਵਿਚ ਭੁਲੀ ਹੈ ਉਸ ਪਰਮ ਅਨੰਦ ਨੂੰ ਨਹੀਂ ਦੇਖਦੀ।

ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ।।

ਘਰ ਘਰ ਤੋਂ ਰੋਟੀ ਮੰਗ ਖਾਧੀ ਤੇ ਪੇਟ ਵਧਾ ਲਿਆ, ਗੋਦੜੀ ਉਤੇ ਮੁੰਦਰਾਂ ਕੰਨਾ ਵਿਚ ਪਾ ਕੇ ਭੇਖ ਧਾਰ ਲਿਆ ਦੁਨੀਆਂ ਦੀ ਮਾਇਆ ਵਿਚ ਫਸ ਗਿਆ।

ਲਖ ਚਉਰਾਸੀਹ ਜਿਨਿ ਉਪਾਈ, ਸੋ ਸਿਮਰਹੁ ਨਿਰਬਾਣੀ।।3।।

ਜਿਸ ਈਸ਼ਵਰ ਨੇ ਚੁਰਾਸੀ ਲਖ ਜੂਨਾਂ ਉਪਾਕੇ ਰਿਜ਼ਕ ਦਿਤਾ ਹੈ ਉਸਦਾ ਸਿਮਰਨ ਕਰ।

ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ।।

ਤੈਂ ਡੋਲੂ ਹੱਥ ਫੜ ਲਿਆ ਗੈਰੂਏ ਕੱਪੜੇ ਪਾ ਲਏ ਅਠਾਹਠ ਤੀਰਥ ਗਿਆ ਕੀ ਲਾਭ ?

ਬਦਤਿ ਤ੍ਰਿਲੋਚਨੁ ਸੁਨ ਰੇ ਪ੍ਰਾਣੀ ਕਣ ਬਿਨੁ, ਗਾਹੁ ਕਿ ਪਾਹੀ।।4।।1।।

ਤ੍ਰਿਲੋਚਨ ਜੀ ਪ੍ਰਾਣੀ ਨੂੰ ਕਹਿੰਦੇ ਹਨ, ਜੇਹੜਾ ਗਾਹ ਗਾਹ ਰਿਹਾ ਹੈਂ ਇਸ ਵਿਚ ਦਾਣਾ ਨਹੀਂ ਹੈ।

ਬਿਨ ਦਾਣਿਆਂ ਤੋਂ ਗਾਹ ਪਾਉਣ ਦਾ ਕੀ ਲਾਭ ?

## *ਭਗਤ ਬੇਣੀ ਜੀ*

## *ਰਾਗ ਪਰਭਾਤੀ (ਸ੍ਰੀ. ਗੁ. ਗ੍ਰੰ. ਸ., ਪੰਨਾ 1351)*

ਤਨਿ ਚੰਦਨੁ ਮਸਤਕਿ ਪਾਤੀ।।

ਰਿਦ ਅੰਤਰਿ ਕਰ ਤਲ ਕਾਤੀ।।

ਤੇਰੇ ਸਰੀਰ ਤੇ ਚੰਦਨ ਦਾ ਪੋਚਾ ਮਥੇ ਤੇ ਤੁਲਸੀ ਪੱਤੀ ਤਾ ਤਿਲਕ ਹੈ। ਪਰ ਰਿਦੇ ਚੋਂ ਛੁਰੀ ਚਿਤਦਾ ਹੈਂ।

ਠਗ ਦ੍ਰਿਸਟਿ ਬਗਾ ਲਿਵ ਲਾਗਾ।।

ਦੇਖਿ ਬੈਸਨੋ ਪ੍ਰਾਨ ਮੁਖ ਭਾਗਾ।।1।।

ਤੇਰੀ ਨਿਗਾਹ ਠੱਗਾਂ ਵਾਲੀ ਤੇ ਸਮਾਧੀ ਬਗਲੇ ਵਾਲੀ ਹੈ ਜੇ ਸਚਾ ਸਾਧੂ ਮਿਲ ਜਾਵੇ ਤਾਂ ਤੇਰੇ ਮੂੰਹ ਦੀ ਰੌਣਕ ਉਡ ਜਾਂਦੀ ਹੈ ਤੇ ਪ੍ਰਾਣ ਸੁਕ ਜਾਂਦੇ ਹਨ।

ਕਲਿ ਭਗਵਤ ਬੰਦ ਚਿਰਾਂਮੰ।।

ਕ੍ਰੂਰ ਦਿਸਟਿ ਰਤਾ ਨਿਸਿ ਬਾਦੰ।।1।। ਰਹਾਉ।।

ਹਰ ਵੇਲੇ ਭਾਗਵਤ ਦੇ ਬੰਦ ਪੜ੍ਹਦਾ ਰਹਿੰਦਾ ਹੈ। ਭੈੜੀ ਦ੍ਰਿਸ਼ਟੀ ਤੇ ਸਾਰੀ ਰਾਤ ਕੂੜ ਕਮਾਉਂਦਾ ਹੈਂ।

ਨਿਤਪ੍ਰਤਿ ਇਸ਼ਨਾਨੁ ਸਰੀਰੰ।।

ਦੁਇ ਧੋਤੀ ਕਰਮ ਮੁਖਿ ਖੀਰੰ।।

ਦਿਖਾਵੇ ਲਈ ਰੋਜ਼ ਸਰੀਰ ਦਾ ਇਸ਼ਨਾਨ ਕਰਦਾ ਹੈ, ਦੋ ਧੋਤੀਆਂ ਰੱਖ ਕੇ ਇਹ ਖਟ ਕਰਮ ਕਰਦਾ ਹੈਂ ਅੰਨ ਦਾ ਤਿਆਗੀ ਤੇ ਦੂਧਾਧਾਰੀ ਬਣਿਆ ਹੈਂ ?

ਰਿਦੈ ਛੂਰੀ ਸੰਧਿਆਨੀ।।

ਪਰ ਦਰਬੁ ਹਿਰਨ ਕੀ ਬਾਨੀ।।2।।

ਹਿਰਦੇ ਵਿਚੋਂ ਛੁਰੀ ਸਿਨ੍ਹੀ ਬੈਠਾ ਹੈਂ, ਤੇਰੀ ਮਿਠੀ ਬਾਣੀ ਲੋਕਾਂ ਦਾ ਧਨ ਲੁਟਣ ਲਈ ਹੈ।

ਸਿਲ ਪੂਜਸਿ ਚਕ੍ਰ ਗਣੇਸੰ।।

ਨਿਸਿ ਜਾਗਸਿ ਭਗਤਿ ਪ੍ਰਵੇਸੰ।।

ਸਿਲ ਭਾਵ ਪਥਰ ਦੀ ਮੂਰਤੀ ਪੂਜਦਾ ਹੈ ਸਰੀਰ ਤੇ ਗਨੇਸ਼ ਚੱਕਰ ਬਣਾ ਜਗਰਾਤੇ ਕਰਦਾ ਹੈ।

ਪਗ ਨਾਚਸਿ ਚਿਤੁ ਅਕਰਮੰ।।

ਏ ਲੰਪਟ ਨਾਚ ਅਧਰਮੰ।।3।।

ਪੈਰਾਂ ਨਾਲ ਨੱਚ ਰਿਹਾ ਹੈਂ, ਪਰ ਚਿਤ ਭੈੜੇ ਕੰਮ ਲਈ ਸੋਚਦਾ ਹੈ, ਇਹ ਨੱਚ ਨੱਚ ਮਸਤ ਹੋਣਾ ਤੇਰਾ ਅਧਰਮ ਹੀ ਹੈ ?

ਮ੍ਰਿਗ ਆਸਣੁ ਤੁਲਸੀ ਮਾਲਾ।।

ਕਰ ਊਜਲ ਤਿਲਕੁ ਕਪਾਲਾ।।

ਹੇਠਾਂ ਮਿਰਗਸ਼ਾਲਾ ਦਾ ਆਸਨ ਲਾਇਆ ਹੈ ਹੱਥ ਵਿਚ ਤੁਲਸੀ ਮਾਲਾ ਫੜੀ ਹੋਈ ਹੈ। ਇਸ਼ਨਾਨ ਕਰਕੇ ਮਥੇ ਤਿਲਕ ਲਾ ਲਿਆ ਹੈ।

ਰਿਦੈ ਕੂੜੁ ਕੰਠਿ ਰੁਦ੍ਰਾਖੰ।।

ਹੇ ਲੰਪਟ ਕ੍ਰਿਸਨੁ ਅਭਾਖੰ।।

ਤੇਰਾ ਹਿਰਦਾ ਕੂੜ ਨਾਲ ਭਰਿਆ ਹੈ, ਗਲ ਵਿਚ ਰੁਦ੍ਰਾਖ ਦੀ ਮਾਲਾ ਪਾਈ ਹੈ, ਤੂੰ ਮਸਤ ਹੋ ਕੇ ਕ੍ਰਿਸ਼ਨ ਦੇ ਸੋਹਲੇ ਗਾਉਂਦਾ ਹੈ।

ਜਿਨਿ ਆਤਮ ਤਤੁ ਨ ਚੀਨ੍ਹਿਆ।।

ਸਭ ਫੋਕਟ ਧਰਮ ਅਬੀਨਿਆ।।

ਹੇ ਪ੍ਰਾਣੀ ਜਿਸ ਨੇ ਆਪਣੇ ਅੰਦਰੋਂ ਆਤਮਾ ਦੀ ਖੋਜ ਨਹੀਂ ਕੀਤੀ ਉਸ ਦਾ ਸਭ ਕੁਝ ਕੀਤਾ ਕਰਮ ਬੇ ਅਰਥ ਹੀ ਹੈ।

ਕਹੁ ਬੇਣੀ ਗੁਰਮੁਖਿ ਧਿਆਵੈ।।

ਬਿਨ ਸਤਿਗੁਰ ਬਾਟ ਨ ਪਾਵੈ।।

ਬੇਣੀ ਜੀ ਉੱਪਰ ਦਸੇ ਕਰਮ ਕਾਂਡਾਂ ਨੂੰ ਬੇਅਰਥ ਦਸਦੇ ਫੈਸਲਾ ਦਿੰਦੇ ਹਨ ਜੇਹੜੇ ਗੁਰੂ ਮੁਖੋਂ ਕਹੇ ਸ਼ਬਦਾਂ ਅਤੇ ਸਿਖਿਆ ਉਤੇ ਅਮਲ ਕਰਦੇ ਹਨ ਅਤੇ ਪਖੰਡਾਂ ਤੋਂ ਦੂਰ ਰਹਿ ਕੇ ਇਕ ਪਰਮੇਸ਼ਵਰ ਦਾ ਸਿਮਰਨ ਕਰਦੇ ਹਨ। ਉਹ ਭਵਜਲ ਤੋਂ ਪਾਰ ਹੋ ਜਾਂਦੇ ਹਨ। ਭਾਵ ਉਹਨਾਂ ਦੀ ਆਤਮਾ ਉਸ ਪ੍ਰਮਾਤਮਾਂ ਦੀ ਜੋਤ ਵਿਚ ਮਿਲ

ਜਾਂਦੀ ਹੈ ਪਰ ਇਹ ਸਿਖਿਆ ਤੇ ਰਸਤਾ ਸਤਿਗੁਰ ਬਿਨਾ ਨਹੀਂ ਮਿਲਦਾ।

## ਭਗਤ ਸੈਣ ਜੀ

### (ਸ੍ਰੀ. ਗੁ. ਗ੍ਰੰ. ਸ., ਪੰਨਾ 695)

ਧੂਪ ਦੀਪ ਘ੍ਰਿਤ ਸਾਜਿ ਆਰਤੀ ਵਾਰਨੇ ਜਾਉ ਕਮਲਾ ਪਤੀ।।1।।

ਲੋਕੀ ਘਿਉ ਦੇ ਦੀਵੇ ਤੇ ਘਿਉ ਦੀ ਧੂਪ ਦਿੰਦੇ ਹਨ ਪਰ ਮੈਂ ਉਸ ਕਮਲਾ ਪਤੀ ਉਪਰ ਆਪਣਾ ਤਨ ਮਨ ਵਾਰ ਕੇ ਆਰਤੀ ਕਰਦਾ ਹਾਂ।

ਮੰਗਲਾ ਹਰਿ ਮੰਗਲਾ।।

ਨਿਤ ਮੰਗਲੁ ਰਾਜਾ ਰਾਮ ਰਾਇ ਕੋ।।1।।ਰਹਾਉ।।

ਅਨੰਦ ਤੇ ਸਦਾ ਹੀ ਖੁਸ਼ੀਆਂ ਨਿਤਾ ਪ੍ਰਤੀ ਹਰ ਸਮੇਂ ਰਾਜੇ ਰਾਮ ਦੀਆ ਬਰਕਤਾਂ ਨਾਲ।

ਉਤਮੁ ਦੀਅਰਾ ਨਿਰਮਲ ਬਾਤੀ।।

ਤੂੰਹੀ ਨਿਰੰਜਨੁ ਕਮਲਾ ਪਾਤੀ।।2।।

ਮੇਰੇ ਮਨ ਦਾ ਉਤਮ ਦੀਵਾ ਹੈ, ਤੇ ਮੇਰੀ ਆਤਮਾ ਉਸ ਵਿਚ ਬੱਤੀ ਹੈ।

ਮੇਰਾ ਮਨ ਤਨ ਆਤਮਾ, ਹੇ ਮੇਰੇ ਪ੍ਰਭੂ ਸਭ ਕੁਝ ਤੂ ਆਪ ਹੀ ਹੈ।।

ਰਾਮਾ ਭਗਤਿ ਰਾਮਾਨੰਦੁ ਜਾਨੈ।।

ਪੂਰਨ ਪਰਮਾਨੰਦੁ ਬਖਾਨੈ।।3।।

ਉਸ ਰਾਮ ਦੀ ਭਗਤੀ ਕਰਨ ਵਾਲਾ ਹੀ ਰਾਮ ਮਿਲਾਪ ਦੇ ਅਨੰਦ ਨੂੰ ਜਾਣ ਸਕਦਾ ਹੈ, ਉਹ ਭਗਤ ਹੀ ਪੂਰੇ ਅਨੰਦ ਨੂੰ ਦਸ ਸਕਦਾ ਹੈ।

ਮਦਨ ਮੂਰਤਿ ਭੈ ਤਾਰਿ ਗੋਬਿੰਦੇ।।

ਸੈਨੁ ਭਣੈ ਭਜੁ ਪਰਮਾਨੰਦੇ।।

ਹੇ ਮਨ ਨੂੰ ਮੋਹ ਲੈਣ ਵਾਲੀ ਮੂਰਤ ਵਾਲੇ, ਮੈਨੂੰ ਜਮਾਂ ਤੋਂ ਅਤੇ ਜਨਮ ਮਰਨ ਦੇ ਭੈ ਤੋਂ ਬਚਾ ਲੈ। ਹੇ ਗੋਬਿੰਦ ! ਸੈਣ ਕਹਿੰਦਾ ਹੈ, ਹੇ ਮਨ ਸਿਮਰਨ ਕਰ ਉਸ ਪਕੇ ਅਨੰਦ

ਬਖਸ਼ਣ ਵਾਲੇ ਦਾ।

## *ਭਗਤ ਧੰਨਾ ਜੀ*

### *ਰਾਗ ਆਸਾ (ਸ੍ਰੀ. ਗੁ. ਗ੍ਰੰ. ਸ., ਪੰਨਾ 488)*

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ।।

ਬਿਬਹਿ ਨ ਜਾਨਸਿ ਕੋਈ।।

ਹੇ ਮਨ ਕਿਉਂ ਨਹੀਂ ਸਿਮਰਦਾ ? ਦਿਆਲੂ ਈਸ਼ਵਰ ਨੂੰ ਉਸ ਤੋਂ ਬਿਨਾਂ ਤੂੰ ਹੋਰ ਕਿਸ ਦੂਜੇ ਨੂੰ ਨਾ ਜਾਣ।

ਜੇ ਧਾਵਹਿ ਬ੍ਰਹਮੰਡ ਖੰਡ ਕਉ।।

ਕਰਤਾ ਕਰੈ ਸੁ ਹੋਈ।।1।।ਰਹਾਉ।।

ਤੂੰ ਭਾਵੇਂ ਸਾਰੀ ਦੁਨੀਆਂ ਤੇ ਘੁੰਮ ਲੈ ਪਰ ਜੋ ਕਰਤੇ ਨੂੰ ਭਾਉਂਦਾ ਹੈ ਸੋਈ ਹੁੰਦਾ ਹੈ।

ਜਨਨੀ ਕੇਰੇ ਉਦਰ ਉਦਕ ਮਹਿ

ਪਿੰਡੁ ਕੀਆ ਦਸ ਦੁਆਰਾ।।

ਤੂੰ ਸੋਚ ਮਾਤਾ ਦੇ ਪੇਟ ਵਿਚ ਪਾਣੀ ਵਿਚੋਂ ਹੀ ਉਸ ਨੇ ਦਸ ਦੁਆਰਾ ਵਾਲਾ ਸਰੀਰ ਬਣਾਇਆ।

ਦੇਇ ਅਹਾਰੁ ਅਗਨਿ ਮਹਿ ਰਾਖੈ

ਐਸਾ ਖਸਮੁ ਹਮਾਰਾ।।1।।

ਤੈਨੂੰ ਪੇਟ ਵਿਚ ਹੀ ਖੁਰਾਕ ਦਿੰਦਾ ਰਿਹਾ ਉਸ ਅੱਗ ਦਾ ਸੇਕ ਭੀ ਨਹੀਂ ਲਗਿਆ। ਅਜੇਹਾ ਪ੍ਰਭੂ ਹੈ ਮੇਰਾ।

ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ

ਪੰਖ ਖੀਰੁ ਤਿਨ ਨਾਹੀ।।

ਕਛੂ ਕੁਮੀ ਪਾਣੀ ਵਿਚ ਤੇ ਉਸਦੇ ਬਚੇ ਬਾਹਰ ਹੁੰਦੇ ਹਨ। ਬੱਚਿਆਂ ਦੇ ਪੰਖ ਨਹੀਂ

ਤੇ ਕੁਮੀ ਦੇ ਥਣ ਨਹੀਂ ਕਿ ਇਕੱਠੇ ਹੋ ਕੇ ਖੁਰਾਕ ਲੈ ਸਕਣ ਪਰ ਉਹ ਉਹਨਾਂ ਨੂੰ ਭੀ ਰੋਜ਼ੀ ਦਿੰਦਾ ਹੈ।

ਪੂਰਨ ਪਰਮਾਨੰਦ ਮਨੋਹਰ

ਸਮਝ ਦੇਖੁ ਮਨ ਮਾਹੀ ।।2।।

ਉਹਨਾਂ ਕਛੂ ਕੁਮੀ ਦੇ ਬਚਿਆਂ ਨੂੰ ਸੰਭਾਲਣ ਵਾਲਾ ਕੌਣ ਹੈ ? ਉਹ ਪੂਰਨ ਤੇ ਸਦਾ ਅਨੰਦ ਦੇਣ ਵਾਲਾ ਮਨ ਨੂੰ ਮੋਹਣ ਵਾਲਾ, ਈਸ਼ਵਰ ! ਤੂੰ ਇਹ ਗੱਲ ਚੰਗੀ ਤਰ੍ਹਾਂ ਸੋਚ ਸਮਝ ਲੈ।

ਪਾਖਣਿ ਕੀਟੁ ਗੁਪਤੁ ਹੋਇ ਰਹਤਾ।।

ਤਾ ਚੋ ਮਾਰਗ ਨਾਹੀ।।

ਪਥਰ ਵਿਚ ਰਹਿੰਦਾ ਕੀੜਾ, ਅੰਦਰ ਰਹਿੰਦਾ ਹੈ ਉਸ ਨੂੰ ਬਾਹਰ ਆਉਣ ਦਾ ਕੋਈ ਰਾਹ ਨਹੀਂ ਪਰ ਉਸ ਨੂੰ ਭੀ ਭੋਜਨ ਦਾ ਵਸੀਲਾ ਉਸ ਈਸ਼ਵਰ ਨੇ ਬਣਾਇਆ ਹੋਇਆ ਹੈ।

ਕੈਹੇ ਧੰਨਾ ਪੂਰਨ ਤਾਹੂ ਕੋ

ਮਤ ਰੇ ਜੀਅ ਡਰਾਂਹੀ।।

ਧੰਨਾ ਜੀ ਕਹਿੰਦੇ ਹਨ ਕਿ ਉਹ ਈਸ਼ਵਰ ਹਰ ਪਾਸਿਉ ਪੂਰਨ ਰਾਖਾ ਹੈ, ਮਨ ਤੂੰ ਐਵੇਂ ਕਿਉਂ ਡਰ ਰਿਹਾ ਹੈਂ ?

## ***ਭਗਤ ਭੀਖਨ ਜੀ***

### ***ਰਾਗ ਸੋਰਠ (ਸ੍ਰੀ. ਗੁ. ਗ੍ਰੰ. ਸ., ਪੰਨਾ 659)***

ਨੈਨਹੁ ਨੀਰੁ ਬਹੈ ਤਨੁ ਖੀਨਾ

ਭਏ ਕੇਸ ਦੁਧ ਵਾਨੀ।।

ਬੁੱਢਾ ਹੋਕੇ ਨੇਤਰਾਂ ਵਿਚੋਂ ਪਾਣੀ ਵਗਦਾ ਹੈ। ਕੇਸ ਹੋਇ ਤੇ ਸਾਰਾ ਸਰੀਰ ਹੀ ਟੁੱਟਦਾ ਹੈ।

ਰੂਧਾ ਕੰਠੁ ਸਬਦ ਨਹੀਂ ਉਚਰੈ ਅਬ ਕਿਆ ਕਰਹਿ ਪਰਾਨੀ।।1।।

ਗਲਾ ਰੁਕ ਗਿਆ ਬੋਲ ਨਹੀਂ ਹੁੰਦਾ, ਹੁਣ ਇਸ ਦੁਖ ਵਿਚ ਪ੍ਰਾਣੀ ਕੀ ਕਰੇ ?

ਰਾਮ ਰਾਇ ਹੋਹਿ ਬੈਦ ਬਨਵਾਰੀ, ਅਪਨੇ ਸੰਤਹ ਲੇਹੁ ਉਬਾਰੀ ।।1।। ਰਹਾਉ।।

ਇਸ ਰੋਗ ਦਾ ਵੈਦ ਪ੍ਰਭੂ ਰਾਮ ਹੈ ਜੋ ਆਪਣੇ ਸੰਤਾਂ ਨੂੰ ਬਚਾ ਲੈਂਦਾ ਹੈ।

ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ।।

ਮਥੇ ਪੀੜਾਂ ਪੈਦੀਆਂ ਨੇ, ਸਾਰਾ ਸਰੀਰ ਜਲ ਰਿਹਾ ਹੈ, ਕਾਲਜੇ ਵਿਚ ਦੁਖ ਉਠ ਰਹੇ ਹਨ।

ਐਸੀ ਬੇਦਨ ਉਪਜਿ ਖਰੀ ਭਈ

ਵਾ ਕਾ ਅਉਖਧੁ ਨਾਹੀ।।2।।

ਅਜਿਹੀ ਹਾਲਤ ਮੇਰੀ ਹੋ ਗਈ ਹੈ, ਜਿਸ ਕੀ ਕੋਈ ਦਵਾਈ ਭੀ ਨਹੀਂ ਸੁਝਦੀ।

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਇਹ ਅਉਖਧੁ ਜਗਿ ਸਾਰਾ।।

ਹਰੀ ਦਾ ਨਾਮ ਹੀ ਅੰਮ੍ਰਿਤ ਜਲ ਹੈ ਜੋ ਜਗ ਦੇ ਦੁਖ ਤੋੜ ਸਕਦਾ ਹੈ।।

ਗੁਰ ਪਰਸਾਦਿ ਕਹੈ ਜਨੁ ਭੀਖਨੁ

ਪਾਵਉ ਮੋਖ ਦੁਆਰਾ।।3।।1।।

ਭੀਖਨ ਜੀ ਕਹਿੰਦੇ ਹਨ ਕਿ ਮੇਰੇ ਉਤੇ ਸਚੇ ਗੁਰੂ ਦੀ ਕਿਰਪਾ ਹੋ ਗਈ ਹੈ, ਜਿਸ ਉੱਤੇ ਭੀ ਉਸ ਦੀ ਕਿਰਪਾ ਹੋ ਜਾਵੇ, ਉਹ ਇਸ ਅਸਾਧ ਰੋਗ ਤੋਂ ਬਚ ਕੇ ਮੁਕਤ ਹੋ ਜਾਂਦਾ ਹੈ।

## ਭਗਤ ਪੀਪਾ ਜੀ

### ਧਨਾਸਰੀ (ਸ੍ਰੀ. ਗੁ. ਗ੍ਰੰ. ਸ., ਪੰਨਾ 695)

ਕਾਯਉ ਦੇਵਾ ਕਾਇਅਉ ਦੇਵੇਂ, ਕਾਇਅਉ ਜੰਗਮ ਜਾਤੀ।।

ਇਹ ਕਾਇਆ ਭਾਵ ਸ਼ਰੀਰ ਹੀ ਠਾਕੁਰ ਹੈ ਤੇ ਸਰੀਰ ਹੀ ਠਾਕੁਰ ਦੁਆਰਾ, ਏਹੀ ਇਸ ਵਿਚ ਰਹਿਣ ਵਾਲਾ ਜੰਗਮ ਜਾਤੀ ਦਾ ਪੁਜਾਰੀ ਹੈ।

ਕਾਇਅਉ ਧੂਪ ਦੀਪ ਨਈਬੇਂਦਾ ।।

ਕਾਇਆ ਵਿਚ ਹੀ ਸੁਆਸ ਰੂਪੀ ਧੂਪ, ਅੱਖਾਂ ਦੀਵੇ ਤੇ ਠਾਕਰ ਨੂੰ ਭੋਜਨ ਤੇ ਪੂਜਾ ਕਰਨ ਲਈ ਫਲ ਪੱਤੀ ਕਾਇਆ ਦੇ ਵਿਚ ਹੀ ਹੈ।

ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ।।

ਜਦੋਂ ਇਸ ਕਾਇਆ ਨੂੰ ਅੰਦਰੋਂ ਖੋਜਿਆ ਤਾਂ ਨਉ ਨਿਧੀਆਂ ਸਿਧੀਆਂ ਮਿਲ ਗਈਆਂ।

ਨਾ ਕੁਛ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ।।ਰਹਾਉ।।

ਇਸ ਮੰਦਰ ਵਿਚ ਵਸਦੀ ਆਤਮਾ ਦਾ ਨਾ ਕੁਛ ਵਧਦਾ ਹੈ ਨਾ ਕੁਛ ਘਟਦਾ ਹੈ, ਮੈਂ ਰਾਮ ਨੂੰ ਜਾਣਕੇ ਕਹਿੰਦਾ ਹਾਂ ਭਾਵ ਇਹ ਆਤਮਾ ਹੀ ਸਭ ਕੁਝ ਹੈ ਇਹ ਮਰਦੀ ਜੰਮਦੀ ਨਹੀਂ।

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੇ ਸੋ ਪਾਵੈ।।

ਜੋ ਬਾਹਰ ਦਿਸਦਾ ਹੈ ਏਹੀ ਕੁਛ ਤੁਹਾਡੇ ਸਰੀਰ ਵਿਚ ਹੈ ਪਰ ਜੇਹੜਾ ਗੁਰੂ ਦੇ ਮਾਰਗ ਤੇ ਚਲਦਾ ਹੈ ਸੋ ਪਾ ਲੈਂਦਾ ਹੈ, ਭਾਵ ਬਾਹਰ ਅੰਦਰ ਉਸੇ ਦੀ ਜੋਤ ਹੈ।

ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੂ ਹੋਇ ਲਖਾਵੈ।।1।।

ਪੀਪਾ ਜੀ ਈਸ਼ਵਰ ਨੂੰ ਪਰਨਾਮ ਕਰਦੇ ਕਹਿੰਦੇ ਹਨ ਇਹ ਪੱਕੀ ਗਲ ਹੈ ਪਰ ਜਦੋਂ ਸਤਿਗੁਰੂ ਮਿਲ ਜਾਵੇ, ਤਾਂ ਇਹ ਆਤਮਾ ਉਸ ਪ੍ਰਮਾਤਮਾਂ ਦਾ ਰੂਪ ਬਣ ਜਾਂਦੀ ਹੈ।

## ਬਾਣੀ ਸਧਨੇ ਕੀ

### ਰਾਗ ਬਿਲਾਵਲ (ਸ੍ਰੀ. ਗੁ. ਗ੍ਰੰ. ਸ., ਪੰਨਾ 859)

ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ।।

ਰਾਜ ਕੰਨਿਆ ਵਿਹਾਉਣ ਲਈ ਇਕ ਪੁਰਸ਼ ਨੇ ਉਹ ਭੇਖ ਧਾਰ ਲਿਆ ਜੋ ਸ਼ਾਦੀ ਲਈ ਸ਼ਰਤ ਰਖੀ ਸੀ।

ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ।।1।।

ਉਸ ਨੇ ਤੁਹਾਡੇ ਤੇ ਸ਼ਰਧਾ ਰਖੀ, ਤੁਸੀਂ ਉਸਦਾ ਕੰਮ ਕਰ ਦਿਤਾ ਤੇ ਉਸ ਦੀ ਪੱਤ ਰਖ ਲਈ।

ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ।।

ਜਗਤ ਦੇ ਗੁਰੂ ਮੈਂ ਮੇਰੇ ਗੁਣ ਗਾ ਰਿਹਾ ਹਾਂ ਇਹ ਕਿਵੇਂ ਹੋ ਸਕਦਾ ਹੈ ? ਕਿ ਮੈਂ ਤੇਰੇ ਗੁਣ ਗਾਵਾਂ, ਤੇ ਮੇਰੇ ਕੀਤੇ ਹੋਇ ਭੈੜੇ ਕਰਮ ਖਤਮ ਨਾ ਹੋਣ।

ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ।।ਰਹਾਉ।।

ਸ਼ੇਰ ਦੀ ਸਰਣ ਲੈਣ ਦਾ ਕੀ ਫਾਇਦਾ ? ਜੋ ਗਿਦੜ ਹੀ ਜਾਨਵਰ ਨੂੰ ਖਾ ਜਾਵੇ।

ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ।।

ਚਾਤ੍ਰਿਕ ਭਾਵ ਪੀਪਹਾ ਪਾਣੀ ਦੀ ਬੂੰਦ ਲਈ ਦੁਖੀ ਹੁੰਦਾ ਹੈ।

ਪ੍ਰਾਨ ਗਏ ਸਾਗਰ ਮਿਲੈ ਫੁਨਿ ਕਾਮਿ ਨਾ ਆਵੈ।।2।।

ਜਦੋਂ ਪਪੀਹੇ ਦੀ ਜਾਨ ਹੀ ਚਲੀ ਗਈ ਭਾਵ ਮਰ ਹੀ ਗਿਆ, ਫੇਰ ਜੇ ਸਮੁੰਦਰ ਭੀ ਮਿਲ ਜਾਵੇ ਤਾਂ ਕਿਸੇ ਕੰਮ ਨਹੀਂ ਆਉਂਦਾ।

ਪ੍ਰਾਨ ਜੁ ਥੱਕੇ ਥਿਰੁ ਨਹੀ ਕੈਸੇ ਬਿਰਮਾਵਉ।।

ਜਦੋਂ ਮੇਰੀ ਆਤਮਾ ਕਰਮ ਕਰਦੀ ਥੱਕ ਗਈ ਇਹ ਥਿਰ ਨਹੀਂ ਤਾਂ ਮੈਨੂੰ ਟਿਕਾਉ ਕਿਵੇਂ ਆਵੇ ?

ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ।।3।।

ਜਦੋਂ ਆਦਮੀ ਡੁਬ ਹੀ ਗਿਆ ਤੇ ਕਿਸ਼ਤੀ ਮਿਲ ਜਾਵੇ, ਤਾਂ ਫੇਰ ਕਿਸ ਨੂੰ ਚੜ੍ਹਾਉਣਾ ਹੈ?

ਮੈਂ ਨਾਹੀ ਕਛੁ ਹਉ ਨਹੀਂ ਕਿਛੁ ਆਹਿ ਨ ਮੋਰਾ।।

ਮੇਰੇ ਪਾਸ ਮੇਰਾ ਕੁਛ ਭੀ ਨਹੀਂ ਹੈ ਨਾ ਮੇਰੀ ਆਤਮਾਂ ਹੀ ਹੈ ਨਾ ਮੇਰਾ ਸ਼ਰੀਰ ਹੈ ਨਾ ਮੈਂ ਹਾਂ ਭਾਵ ਸਭ ਕੁਛ ਤੇਰਾ ਹੀ ਹੈ।

ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ।।4।।1।।

ਹੇ ਪ੍ਰਭੂ ਮੇਰੀ ਇਜ਼ਤ ਰਖ ਲਵੋ ਆਖਰ ਤਾਂ ਮੈਂ ਤੁਹਾਡਾ ਹੀ ਹਾਂ, ਤੁਹਾਨੂੰ ਹੀ ਲਜਾ ਹੈ।

## *ਭਗਤ ਰਾਮਾ ਨੰਦ ਜੀ*

### *ਰਾਗ ਬਸੰਤ (ਸ੍ਰੀ. ਗੁ. ਗ੍ਰੰ. ਸ., ਪੰਨਾ 1195)*

ਕਤ ਜਾਈਐ ਰੇ ਘਰਿ ਲਾਗੋ ਰੰਗੁ।।

ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ।।ਰਹਾਉ।।

ਮੈਂ ਬਾਹਰ ਕੀ ਲੈਣ ਜਾਣਾ ਹੈ ? ਮੇਰੇ ਘਰ ਹਿਰਦੇ ਵਿਚ ਹੀ ਰੰਗ ਲਗਾ ਹੋਇਆ ਹੈ।

ਕਿਤੇ ਭੀ ਜਾਣ ਨੂੰ ਚਿਤ ਨਹੀਂ ਕਰਦਾ ਮਨ ਪਿੰਗਲਾ ਹੋ ਗਿਆ ਹੈ।

ਏਕ ਦਿਵਸ ਮਨਿ ਭਈ ਉਮੰਗ।।

ਘਸਿ ਚੰਦਨ ਚੋਆ ਬਹੁ ਸੁਗੰਧ।।

ਇਕ ਦਿਨ ਮਨ ਵਿਚ ਚਾਉ ਆਇਆ, ਚੋਆ ਚੰਦਨ ਆਦਿ ਬਹੁਤ ਸੁਗੰਧੀਆਂ ਲਾਈਆਂ।

ਪੂਜਨ ਚਾਲੀ ਬ੍ਰਹਮ ਠਾਇ।

ਸੋ ਬ੍ਰਹਮੁ ਬਤਾਇਓ ਗੁਰੂ ਮਨ ਹੀ ਮਾਇ।।1।।

ਇਹ ਆਤਮਾ ਈਸ਼ਵਰ ਪੂਜਾ ਲਈ ਬਾਹਰ ਚਲੀ, ਗੁਰੂ ਨੇ ਉਹ ਬ੍ਰਹਮ ਮਨ ਵਿਚ ਹੀ ਦਿਖਾ ਦਿੱਤਾ।

ਜਹਾ ਜਾਈਐ ਤਹ ਜਲ ਪਖਾਨ।।

ਤੂ ਪੂਰਿ ਰਹਿਓ ਹੈ ਸਭ ਸਮਾਨ।।

ਬਾਹਰ ਜਿਥੇ ਭੀ ਗਿਆ ਉਥੇ ਪਾਣੀ ਤੇ ਪੱਥਰ ਦੇਖੇ, ਤੂੰ ਪ੍ਰਭੂ ਆਪ ਸਾਰੇ ਹੀ ਇਕੋ ਜਿਹਾ ਵਸਦਾ ਹੈ।

ਬੇਦ ਪੁਰਾਨ ਸਭ ਦੇਖੇ ਜੋਇ।।

ਊਹਾਂ ਤਉ ਜਾਈਐ ਜਉ ਈਹਾਂ ਨਾ ਹੋਇ।।2।।

ਸਾਰੇ ਵੇਦ ਪੁਰਾਣ ਕਹਿੰਦੇ ਹਨ, ਈਸ਼ਵਰ ਨੂੰ ਭਾਲਣ ਬਾਹਰ ਤਾਂ ਜਾਵੋ ਜੇ ਇਥੇ ਨਾ ਹੋਵੇ। ਭਾਵ ਪ੍ਰਭੂ ਤਾਂ ਸਰਬ ਵਿਆਪਕ ਹੈ ?

ਸਤਿਗੁਰ ਮੈ ਬਲਿਹਾਰੀ ਤੋਰ।।

ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ।।

ਹੇ ਮੇਰੇ ਸਤਿਗੁਰੂ ਮੈਂ ਤੈਥੋਂ ਬਲਿਹਾਰ ਜਾਂਦਾ ਹਾਂ ਜਿਸ ਨੇ ਈਸ਼ਵਰ ਦੇ ਦਰਸ਼ਨ ਅੰਦਰ ਹੀ ਕਰਾ ਕੇ ਸਾਰੇ ਭ੍ਰਮ ਤੇ ਤਉਖਲੇ ਕੱਟ ਦਿੱਤੇ ਹਨ।

ਰਾਮਾਨੰਦ ਸੁਆਮੀ ਰਮਤ ਬ੍ਰਹਮ।।

ਗੁਰ ਕਾ ਸਬਦੁ ਕਾਟੈ ਕੋਟਿ ਕਰਮ।।3।।

ਰਾਮਾ ਨੰਦ ਜੀ ਕਹਿੰਦੇ ਹਨ ਬ੍ਰਹਮ ਸੁਆਮੀ ਹਰ ਵਿਚ ਰਮਿਆ ਦਿਸਦਾ ਹੈ ਤੇ ਗੁਰੂ ਦਾ ਸ਼ਬਦ ਸਿਮਰਨ ਕਰਨ ਨਾਲ ਕਰੋੜਾਂ ਕਰਮਾਂ ਦਾ ਦੋਸ਼ ਮਿਟ ਜਾਂਦਾ ਹੈ।

## *ਭਗਤ ਕਬੀਰ ਜੀ*

### *ਰਾਗ ਗਉੜੀ (ਸ੍ਰੀ. ਗੁ. ਗ੍ਰੰ. ਸ., ਪੰਨਾ 323)*

ਮਾਧਉ ਜਲ ਕੀ ਪਿਆਸ ਨ ਜਾਇ।।

ਜਲ ਮਹਿ ਅਗਨਿ ਉਠੀ ਅਧਿਕਾਇ।।ਰਹਾਉ।।

ਮੇਰੇ ਮਾਧੋ ਤੇਰੇ ਦਰਸ਼ਨਾਂ ਦੀ ਪਿਆਸ ਨਹੀਂ ਬੁਝਦੀ, ਤੇਰੇ ਦਰ ਸਰੂਪੀ ਜਲ ਵਿਚੋਂ ਹੋਰ ਪਿਆਸ ਵਧਦੀ ਹੈ।

ਤੂੰ ਜਲ ਨਿਧਿ ਹਉ ਜਲ ਕਾ ਮੀਨੁ।।

ਜਲ ਮਹਿ ਰਹਉ ਜਲਹਿ ਬਿਨੁ ਖੀਨੁ।।1।।

ਤੂੰ ਸਮੁੰਦਰ ਪਵਿਤਰ ਪਾਣੀ ਹੈਂ ਤੇ ਮੈਂ ਮੱਛੀ ਹਾਂ, ਪਾਣੀ ਬਿਨਾ ਮਰ ਜਾਨੀ ਹਾਂ।

ਹੇ ਪ੍ਰਭੂ ਤੂੰ ਮੇਰਾ ਸਚਾ ਗੁਰੂ ਹੈ। ਮੈਂ ਤੇਰਾ ਇਕ ਨਵਾਂ ਹੀ ਚੇਲਾ ਹਾਂ, ਮੈਂ ਤੇਰਾ ਚੇਲਾ ਕਬੀਰ ਬੇਨਤੀ ਕਰਦਾ ਹੈ, ਕਿ ਹੇ ਪ੍ਰਭੂ ਮੇਰਾ ਅੰਤ ਸਮਾਂ ਆ ਗਿਆ ਹੈ। ਹੁਣ ਤੂੰ ਮੈਨੂੰ ਆਕੇ ਦਰਸ਼ਨ ਦੇਹ। ਭਾਵ ਤੂੰ ਸਦਾ ਹੀ ਮੇਰੇ ਨਾਲ ਰਹਿੰਦਾ ਹੈ ਪਰ ਮੈਨੂੰ ਸਮਝ ਨਹੀਂ। ਤੂੰ ਮੈਨੂੰ ਸੁਮੱਤ ਬਖਸ਼ ਕਿ ਮੈਂ ਤੈਨੂੰ ਸਮਝ ਸਕਾ ਤੇ ਤੇਰੇ ਦਰਸ਼ਨ ਕਰ ਸਕਾਂ।

## *ਭਗਤ ਰਵਿਦਾਸ ਜੀ*

### *ਰਾਗ ਗਉੜੀ ਪੂਰਬੀ (ਸ੍ਰੀ. ਗੁ. ਗ੍ਰੰ. ਸ., ਪੰਨਾ 346)*

ਕੂਪਿ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ।।

ਜਿਵੇਂ ਭਰੇ ਖੂਹ ਵਿਚ ਰਹਿੰਦੇ ਡੱਡੂ ਨੂੰ ਬਾਹਰ ਵਸਦੇ ਦੇਸ ਵਿਦੇਸ਼ ਦਾ ਕੋਈ ਪਤਾ ਨਹੀਂ।

ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ।।

ਇਸ ਤਰ੍ਹਾ ਮੇਰਾ ਮਨ ਪਾਪਾਂ ਦੇ ਖੂਹ ਵਿਚ ਡਿਗਾ ਹੈ, ਬਾਹਰ ਜਾਣ ਦਾ ਕੋਈ ਰਾਹ ਨਹੀਂ।

ਸਗਲ ਭਵਨ ਕੇ ਨਾਇਕਾ,

ਇਕੁ ਛਿਨੁ ਦਰਸੁ ਦਿਖਾਇ ਜੀ।।1।।ਰਹਾਉ।।

ਸਾਰੇ ਅਕਾਸ਼ਾਂ, ਪਤਾਲਾਂ ਦੇ ਮਾਲਕ ਮੈਨੂੰ ਇਕ ਪਲ ਅਪਣਾ ਦਰਸ਼ਨ ਦਖਾਵੋ।

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਇ।

ਮੇਰੀ ਮਤਿ ਮਲੀਨ ਹੋ ਗਈ ਹੈ ਮੈ ਤੇਰੀ ਗਤੀ ਨੂੰ ਜਾਣ ਨਹੀਂ ਸਕਦਾ।।

ਕਰਹੁ ਕ੍ਰਿਪਾ ਭ੍ਰਮੁ ਚੁਕਈ ਮੈ ਸੁਮਤਿ ਦੇਹੁ ਸਮਝਾਇ।।2।।

ਤੁਸੀਂ ਮੇਰੇ ਉਤੇ ਕਿਰਪਾ ਕਰੋ ਮੇਰੇ ਸਾਰੇ ਭਰਮ ਮੁਕਾ ਦਿਉ ਅਤੇ ਸੁਮਤਿ ਬਖਸ਼ੋ।

ਜੋਗੀਸਰ ਪਾਵਿਹ ਨਹੀ ਤੁਅ ਗੁਣ ਕਥਨੁ ਅਪਾਰ।।

ਵਡੇ ਜੋਗੀ ਤਪਸਵੀ ਭੀ ਤੇਰੇ ਗੁਣ ਕਹਿ ਨਹੀਂ ਸਕਦੇ, ਤੇਰੇ ਗੁਣ ਨਾ ਜਾਣੇ ਜਾਣ ਵਾਲੇ ਅਪਾਰ ਹਨ, ਭਾਵ ਕੋਈ ਅੰਤ ਨਹੀਂ ਹੈ।

ਪ੍ਰੇਮ ਭਗਤਿ ਕੈ ਕਾਰਣੈ,

ਕਹੁ ਰਵਿਦਾਸ ਚਮਾਰ।।3।।1।।

ਹੇ ਪ੍ਰਭੂ ਮੈਂ ਤੇਰੇ ਦੁਆਰੇ ਤੇ ਭਗਤੀ ਦੀ ਦਾਤ ਲੈਣ ਆਇਆ ਹਾਂ, ਮੈਂ ਰਵਿਦਾਸ ਤੇਰੀ ਭਗਤੀ ਦਾ ਭਿਖਾਰੀ ਹਾਂ, ਮੈਨੂੰ ਪ੍ਰੇਮਾ ਭਗਤੀ ਬਖਸ਼ ਦੇਵੋ।

## *ਭਗਤ ਪਰਮਾਨੰਦ ਜੀ*

### *ਰਾਗ ਸਾਰੰਗ (ਸ੍ਰੀ. ਗੁ. ਗ੍ਰੰ. ਸ., ਪੰਨਾ 1253)*

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ।।

ਹੇ ਪ੍ਰਾਣੀ ਤੈਂ ਵੇਦ ਸ਼ਾਸਤਰ ਪੁਰਾਨ ਸੁਣ ਲਏ, ਪਰ ਸੁਨਣ ਦਾ ਤੇਰੇ ਤੇ ਕੀ ਅਸਰ ਹੋਇਆ ?

ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ।।

ਤੇਰੇ ਦਿਲ ਵਿਚ ਨਾ ਨਾਸ਼ ਹੋਣ ਵਾਲੀ ਭਗਤੀ ਭੀ ਨਹੀਂ ਉਪਜੀ ਤੇ ਕਦੇ ਭੁਖੇ ਨੂੰ ਦਾਨ ਭੀ ਨਹੀਂ ਦਿਤਾ।

ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ।।

ਤੇਰੇ ਮਨ ਵਿਚੋਂ ਕਾਮ ਭੀ ਨਾ ਗਿਆ, ਕ੍ਰੋਧ ਭੀ ਨਾ ਗਿਆ ਤੇ ਨਾ ਹੀ ਤੂੰ ਲੋਭ ਦਾ ਤਿਆਗ ਕੀਤਾ।

ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ।।1।।

ਤੂੰ ਆਪਣੇ ਮੂੰਹੋਂ ਪ੍ਰਾਈ ਨਿੰਦਾ ਕਰਨੀ ਭੀ ਨਹੀਂ ਛਡੀ ਤਾਂ ਤੇ ਤੇਰੀ ਸੇਵਾ ਕੀਤੀ ਬੇ ਅਰਥ ਗਈ।

ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ।।

ਰਾਹੀਆਂ ਨੂੰ ਲੁਟ ਕੇ ਘਰਾਂ ਵਿਚ ਚੋਰੀਆਂ ਕਰਕੇ ਆਪਣਾ ਪੇਟ ਭਰਦਾ ਰਿਹਾ ਅਪਰਾਧੀਆ।

ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।।2।।

ਜਿਨ੍ਹਾਂ ਕੰਮਾਂ ਨਾਲ ਪਰਲੋਕ ਵਿਚ ਸ਼ਰਮਿੰਦਾ ਹੋਵੇਗਾ ਤੂੰ ਉਹੀ ਪੁਠੀ ਵਿੱਦਿਆ ਸਿੱਖੀ ਹੈ।।

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ।।

ਦੂਜਿਆਂ ਨੂੰ ਦੁਖ ਦੇਣ ਦਾ ਰਾਹ ਨਹੀਂ ਛਡਿਆ, ਕਿਸੇ ਦੁਖੀ ਜੀਵ ਦੇ ਉਪਰ ਤੈਂ ਦੱਯਾ ਨਹੀਂ ਕੀਤੀ।

ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।।3।।

ਪਰਮਾ ਨੰਦ ਜੀ ਕਹਿੰਦੇ ਹਨ ਕਿ ਤੂੰ ਸਾਧ ਸੰਗਤ ਵਿਚ ਜਾਕੇ ਧਰਮ ਦੀ ਪਵਿੱਤਰ ਕਥਾ ਭੀ ਨਹੀਂ ਸੁਣੀ, ਤੇ ਨਾ ਉਸ ਤੇ ਅਮਲ ਕੀਤਾ।

ਇਸ ਤਰਾਂ ਵੇਦ ਪੁਰਾਣ, ਤੇਰੇ ਪੜ੍ਹੇ ਸੁਣੇ ਬੇ-ਅਰਥ ਗਏ।

## *ਭਗਤ ਸੂਰ ਦਾਸ ਜੀ*

### *ਰਾਗ ਸਾਰੰਗ*

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।।

(ਸ੍ਰੀ. ਗੁ. ਗ੍ਰੰ. ਸ., ਪੰਨਾ 1253)

ਸੂਰਦਾਸ ਜੀ ਆਪਣੇ ਮਨ ਨੂੰ ਹੀ ਸਮਝਾਉਂਦੇ ਹਨ ਕਿ ਐ ਮਨ ਜੇਹੜੇ ਬੰਦੇ ਉਸ ਹਰੀ ਤੋਂ ਬੇ ਮੁਖ ਹਨ ਭਾਵ ਗੁਰੂ ਤੋਂ ਬੇਮੁਖ ਹਨ ਅਤੇ ਮਨਮੁਖ ਹਨ, ਉਹਨਾਂ ਦਾ ਸੰਗ ਸਾਥ ਹੀ ਛੱਡ ਦੇਹ, ਸਦਾ ਈਸ਼ਵਰ ਭਗਤਾਂ ਨਾਲ ਹੀ ਆਪਣਾ ਮੇਲਜੋਲ ਰੱਖ।

ਇਹ ਇਕੋ ਇਕ ਤੁਕ ਸੂਰਦਾਸ ਜੀ ਦੀ ਹੈ ਪਰ ਅਗਲਾ ਸ਼ਬਦ ਜਿਸ ਨਾਲ ਸਾਰੰਗ ਮਹਲਾ 5 ਸੂਰਦਾਸ ਜੀ ਨੇ ਲਿਖਿਆ ਹੈ ਕਈ ਲਿਖਾਰੀ ਇਸ ਨੂੰ ਭੀ ਸੂਰਦਾਸ ਜੀ ਦਾ ਹੀ ਕਹਿੰਦੇ ਹਨ, ਕਈ ਸਤਿਗੁਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਉਕਤ ਤੁਕ ਦੀ ਪ੍ਰੋੜਤਾ ਤੇ ਲਈ ਹੀ ਸ਼ਾਹਦੀ ਭਰਦੇ ਹਨ।।

### *ੴ ਸਤਿਗੁਰ ਪ੍ਰਸਾਦਿ।।*

### *ਸਾਰੰਗ ਮਹਲਾ 5 ਸੂਰਦਾਸ (ਸ੍ਰੀ ਗੁਰੂ ਅਰਜਨ ਦੇਵ ਜੀ ਸੂਰਦਾਸ ਨੂੰ ਸੰਬੋਧਨ ਕਰਕੇ)*

ਹਰਿ ਕੇ ਸੰਗ ਬਸੇ ਹਰਿ ਲੋਕ।। (ਸ੍ਰੀ. ਗੁ. ਗ੍ਰੰ. ਸ., ਪੰਨਾ 1253)

ਐ ਸੂਰਦਾਸ ਜੇਹੜੇ ਬੰਦੇ ਹਰਿ ਦੇ ਪਿਆਰੇ ਹਨ ਉਹ ਸਦਾ ਆਪਣੇ ਹਰੀ ਨੂੰ ਆਪਣੇ ਅੰਗ ਸੰਗ ਸਮਝਦੇ ਹਨ।

ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ, ਅਨਦ ਸਹਜ ਧੁਨਿ ਝੋਕ।।

ਉਹ ਆਪਣਾ ਤਨੁ ਮਨੁ ਉਸ ਪਿਆਰੇ ਦੀ ਹੀ ਮਾਲਕੀ ਸਮਝਦੇ ਹਨ, ਇਸ ਤਰ੍ਹਾਂ ਉਹਨਾਂ ਨੂੰ ਅੰਨਦ ਦੀ ਪ੍ਰਾਪਤੀ ਹੁੰਦੀ ਹੈ, ਸਦਾ ਸਹਿਜ ਅਵਸਥਾ ਵਿਚ ਰਹਿੰਦੇ ਹਨ।

ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ।।

ਉਹ ਆਪਣੇ ਪਿਆਰੇ ਦੇ ਦਰਸ਼ਨ ਕਰਕੇ ਜੀਵਨ ਨੂੰ ਚਿੰਬੜੇ ਕਾਮ, ਕਰੋਧ ਆਦਿ ਜ਼ਹਿਰਲੇ ਦੁਸਿਨਾਂ ਤੋਂ ਬਚ ਜਾਂਦੇ ਹਨ, ਤੇ ਸਭ ਕੁਛ ਪ੍ਰਾਪਤ ਕਰ ਲੈਂਦੇ ਹਨ।

ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ।।1।।

ਪਿਆਰੇ ਤੋਂ ਬਿਨਾ ਹੋਰ ਕਿਸੇ ਚੀਜ਼ ਦੀ ਉਹਨਾਂ ਨੂੰ ਇੱਛਾ ਨਹੀਂ ਰਹਿੰਦੀ, ਭਾਵ ਕਿ ਉਹਨਾਂ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ ਕੇਵਲ ਪ੍ਰਭੂ ਦੇ ਦਰਸ਼ਨ ਕਰਕੇ ਆਪ ਉਸਦੇ ਬਣ ਜਾਂਦੇ ਹਨ ਇਸ ਤਰ੍ਹਾਂ ਦੁਨੀਆਂ ਦੀਆਂ ਸਭ ਵਸਤਾਂ ਉਹਨਾਂ ਨੂੰ ਆਪਣੀਆਂ ਦਿਸਦੀਆਂ ਹਨ ਪਰ ਉਹਨਾਂ ਨੂੰ ਇੱਛਾ ਨਹੀਂ ਰਹਿੰਦੀ।

ਸਿਆਮ ਸੁੰਦਰ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ।।

ਜੇਹੜੇ ਆਪਣੇ ਪਿਆਰੇ ਪ੍ਰਭੂ ਸ਼ਿਆਮ ਦਾ ਪਿਆਰ ਛਡ ਕੇ ਹੋਰ ਦੁਨੀਆਂ ਦੀਆਂ ਝੂਠੀਆਂ ਨਿਆਮਤਾਂ ਦੀ ਝਾਕ ਕਰਦੇ ਹਨ ਉਹ ਉਸ ਲੋਕ ਵਾਂਗ ਹਨ ਜੇਹੜੀ ਕਿਸੇ ਕੁਸ਼ਟ ਰੋਗੀ ਦੇ ਸਰੀਰ ਤੇ ਲੱਗੀ ਹੋਈ ਗੰਦੇ ਲਹੂ ਨੂੰ ਚੂਸ ਰਹੀ ਹੋਵੇ ਕੋਈ ਜੋਕ।

ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹ ਪਰਲੋਕ।।

ਐ ਸੂਰਦਾਸ ਜੀਉ ! ਜਿਨ੍ਹਾਂ ਪਰਾਣੀਆਂ ਨੇ ਆਪਣਾ ਮਨ ਉਸ ਪ੍ਰਭੂ ਦੇ ਅਰਪਨ ਕਰ ਦਿਤਾ ਹੈ ਉਸ ਮਨ ਦੀਆਂ ਸਾਰੀਆਂ ਇਛਾਵਾਂ ਹੀ ਪੂਰੀਆਂ ਹੋ ਜਾਂਦੀਆਂ ਹਨ, ਭਾਵ ਇਛਾਵਾਂ ਹੀ ਮੁੱਕ ਜਾਂਦੀਆਂ ਹਨ ਉਹ ਲੋਕ ਪਰਲੋਕ ਵਿਚ ਦੋਹੀਂ ਥਾਈਂ ਆਨੰਦ ਵਿਚ ਰਹਿੰਦੇ ਹਨ।

## ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਧੀ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਪਹਿਲੇ ਗੁਰੂ ਨਾਨਕ ਦੇਵ ਜੀ ਤੋਂ ਚੌਥੇ ਸਤਿਗੁਰੂ ਰਾਮਦਾਸ ਜੀ ਤੇ ਹੋਰ ਭਗਤ ਸਹਿਬਾਨ ਦੀਆਂ ਬਾਣੀਆਂ ਜੋ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਵੇਲੇ ਦੇਸ਼ ਦੇਸ਼ਾਂਤਰਾਂ ਤੋਂ ਇਕੱਠੀਆਂ ਕਰਕੇ ਲਿਆਏ ਸਨ, ਨੂੰ ਇਕ ਪੋਥੀ ਦਾ ਰੂਪ ਬਣਾਉਣ ਦੀ ਵਿਚਾਰ ਕੀਤੀ, ਇਹ ਸਾਰੀਆਂ ਬਾਣੀਆਂ ਇਕੱਤਰ ਕੀਤੀਆਂ ਤੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਬਣਾਇਆ

੧ੴ ਤੋਂ ਸ਼ੁਰੂ ਕਰਕੇ ਮੁੰਦਾਵਣੀ ਤੇ ਸਲੋਕ ਮ:5 ''ਤੇਰਾ ਕੀਤਾ ਜਾਤੋ ਨਾਹੀ'' ਅਤੇ ਰਾਗਮਾਲਾ, ਤੱਕ ਲਿਖਾਇਆ।। ਇਸ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨਹੀਂ ਸੀ, ਇਸ ਦਾ ਨਾਉ ਪੋਥੀ ਸਾਹਿਬ ਰੱਖਿਆ।

'ਪੋਥੀ ਪਰਮੇਸਰ ਕਾ ਥਾਨ' (ਗੁਰੂ ਅਰਜਨ ਦੇਵ ਪੰਨਾ 1226)

ਇਹ ਸਾਰਾ ਕੰਮ 1604 ਈ ਤੱਕ ਮੁਕੰਮਲ ਕੀਤਾ ਗਿਆ। ਫੇਰ ਸ੍ਰੀ ਗੁਰੂ ਹਰਿ ਰਾਇ ਜੀ ਨੇ ਪੋਥੀ ਸਾਹਿਬ ਤੋਂ ਗ੍ਰੰਥ ਸਾਹਿਬ ਕਹਿ ਕੇ ਸਨਮਾਨਿਆ। ਫੇਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਵਲੋਂ ਉਚਾਰੀ ਬਾਣੀ 59 ਸ਼ਬਦ ਅਤੇ 57 ਸ਼ਲੋਕ ਦਮਦਮਾ ਸਾਹਿਬ ਅਨੰਦਪੁਰ ਸਾਹਿਬ 1699 ਵਿਚ ਖਾਲਸਾ ਸਾਜਣ ਤੋਂ ਬਾਦ ਸੰਪੂਰਨ ਕੀਤੇ ਤੇ ਪੂਰਨ ਗੁਰੂ ਦਾ ਦਰਜਾ ਦਿਤਾ ਇਹ ਪਵਿੱਤਰ ਬੀੜ ਅਨੰਦਪੁਰ ਛੱਡਣ ਵੇਲੇ ਹੋਰ ਪਵਿੱਤਰ ਪੁਸਤਕਾਂ ਸਮੇਤ ਸਰਸਾ ਨਦੀ ਦੀ ਭੇਟ ਹੋ ਗਈ ਸੀ। ਫੇਰ ਸਤਿਗੁਰੂ ਜੀ ਨੇ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਆਪ ਉਚਾਰਨ ਕੀਤੇ ਤੇ ਪੂਰਨ ਪੂਜਯ ਗ੍ਰੰਥ ਦਾ ਪਵਿੱਤਰ ਦਰਜਾ ਦਿੱਤਾ।

ਇਹੀ ਬੀੜ ਗੁਰੂ ਸਾਹਿਬ ਦਖਣ ਵਲ ਜਾਂਦੇ ਹੋਏ ਨਾਲ ਲੈ ਗਏ ਜੋ ਨਾਂਦੇੜ ਸਤਿਗੁਰੂ ਜੀ ਦੇ ਪਵਿੱਤਰ ਨਿਵਾਸ ਅਸਥਾਨ ਵਿਚ ਸਤਿਕਾਰ ਨਾਲ ਪੜ੍ਹੀ ਤੇ ਵਿਚਾਰੀ ਜਾਂਦੀ। ਇਸ ਪਵਿੱਤਰ ਬਾਣੀ ਨੂੰ ਨਿਤ ਨੇਮ ਕਰਕੇ ਸਤਿਕਾਰਿਆ ਜਾਣ ਲੱਗਾ।

7 ਅਕਤੂਬਰ 1708 ਈ. ਨੂੰ ਜਦ ਗੁਰੂ ਗੋਬਿੰਦ ਸਿੰਘ ਜੀ ਦਾ ਬ੍ਰਹਮ ਲੀਨ ਹੋਣ ਦਾ ਸਮਾਂ ਆਇਆ ਤਾਂ ਗੁਰੂ ਸਾਹਿਬ ਨੇ ਆਪਣੀ ਥਾਂ ਗ੍ਰੰਥ ਸਾਹਿਬ ਦਾ ਪ੍ਰਕਾਸਿ ਕਰਕੇ ਮਰਯਾਦਾ ਅਨੁਸਾਰ ਗੁਰਗਦੀ ਦਿੱਤੀ ਤੇ ਕਿਹਾ ਕਿ ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।।

ਗੁਰੂ ਗ੍ਰੰਥ ਸਾਹਿਬ ਜੀ ਦੀ ਤਰਤੀਬ।।

ਬਾਣੀ ਦੇ ਅਧਾਰ ਤੇ ਪਵਿਤਰ ਬਾਣੀ ਤਿੰਨ ਭਾਗ ਮੰਨੇ ਜਾ ਸਕਦੇ ਹਨ।।

ਪਹਿਲਾ : ਨਿਤ ਨੇਮ ਜਾਂ ਸਿਮਰਨ ! ਇਸ ਵਿਚ ਜਪੁਜੀ, ਸੋਦਰੁ, ਤੇ ਸੋਹਿਲਾ ਹਨ।

ਦੂਜਾ : ਇਹ ਸਾਰਾ ਹਿਸਾ ਰਾਗਾਂ ਦੀ ਬੰਦਸ਼ ਵਿਚ ਹੈ ਸਾਰੇ ਗੁਰੂ ਸਾਹਿਬ ਭਗਤ ਸਾਹਿਬਾਨ ਤੇ ਸਿੱਖਾਂ ਦੀ ਬਾਣੀ ਰਾਗ ਬੱਧ ਕਰਕੇ ਦਰਜ ਕੀਤੀ ਗਈ ਹੈ ਬਾਕੀ ਬਾਣੀ 31 ਰਾਗਾਂ ਵਿਚ ਹੈ ਤੇ ਰਾਗਾਂ ਵਿਚੋਂ ਹੀ 22 ਰਾਗਾਂ ਵਿਚ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ।

ਤੀਜਾ : ਰਾਗ ਤੋਂ ਮੁਕਤ – ਇਹ ਬਾਣੀ ਸ਼ਹਿਸਕ੍ਰਿਤੀ ਸ਼ਲੋਕ, ਵਾਰਾਂ ਤੋਂ ਵਧੀਕ ਸਲੋਕ, ਮਹਲਾ 9 ਦੇ ਸ਼ਲੋਕ, ਮੁੰਦਾਵਣੀ, ਤੇ ਰਾਗੁਮਾਲਾ ਹਨ।

***ਬਾਣੀ ਦੇ ਪਰਬੰਧਕ ਵਸੀਲੇ ਰਾਗ, ਤੇ ਵਾਰ ਆਦਿ।***

ਰਾਗ : ਗੁਰੂ ਸਾਹਿਬਾਨ ਨੇ ਤੇ ਭਗਤਾਂ ਨੇ ਬਾਣੀ ਉਚਾਰਨ ਦਾ ਆਧਾਰ ਕਾਵਿ ਤੇ ਰਾਗ ਦੋਨੋ ਹੀ ਮੰਨੇ ਹਨ ਤ ਅਪਣਾਏ ਭੀ ਹੈ, ਜੋ ਜ਼ਰੂਰੀ ਭੀ ਸੀ।

ਕਲਜੁਗ ਮਹਿ ਕੀਰਤਨੁ ਪਰਧਾਨਾ।।

(ਸ੍ਰੀ. ਗੁ. ਗ੍ਰੰ. ਸ., ਪੰਨਾ 1075)

ਭਾਵ ਅਸਲ ਜੋ ਵਾਹਿਗੁਰੂ ਦੀ ਉਸਤਤ ਜਾਂ ਮਾਨਸ਼ ਸਿਖਿਆ ਦਾ ਹੈ ਰਾਗ ਦੀ ਲੈ ਤਾਲ ਵਿਚ ਗਾਇਆ ਜਾਵੇ। ਜਿਸ ਨਾਲ ਮਨ ਇਕਾਗਰ ਹੋ ਕੇ ਸ਼ਬਦ ਦੀ ਲੈ ਨਾਲ ਜੁੜੇ। ਜਿਸ ਨਾਲ ਮਨ-ਨਾਮ ਈਸ਼ਵਰ ਸ਼ਬਦ ਇਕ ਰੂਪ ਹੋ ਜਾਣ। ਸਾਰਾ ਵਾਤਾਵਰਨ ਭਗਤੀ ਰਸ ਨਾਲ ਭਰਪੂਰ ਹੋ ਜਾਵੇ।

***ਰਾਗਾਂ ਦੀ ਵਿਉਂਤ ਬੰਦੀ***

ਸ਼ਬਦ ਸ਼ੁਰੂ ਹੋਣ ਤੋਂ ਪਹਿਲਾਂ ਰਾਗ ਦਾ ਨਾਉਂ ਫੇਰ ਮਹਲਾ (ਮ:) ਤੇ ਫੇ ਹ ਰਾਗ ਦਾ ਘਰ ਲਿਖਿਆ ਹੋਇਆ ਹੈ। ਜਿਸ ਦਾ ਭਾਵ ਇਹ ਸ਼ਬਦ ਜਾਂ ਬਾਣੀ ਕਿਸ ਰਾਗ ਵਿਚ ਉਚਾਰੀ ਹੈ ਤੇ ਕਿਸ ਮਹਲੇ ਭਾਵ ਗੁਰੂ ਸਾਹਿਬ ਦੀ ਬਾਣੀ ਹੈ ਤੇ ਫੇਰ ਘਰ ਭਾਵ ਉਸ ਰਾਗ ਦੇ ਕਿਸ ਘਰ ਵਿਚ ਭਾਵ ਤਾਲ ਜਾਂ ਲੈ ਵਿਚ ਗਾਈ ਜਾਣੀ ਹੈ। ਘਰਾਂ ਦੀ ਗਿਣਤੀ 17 ਹੈ।

ਰਹਾਉ, ਵਿਸ਼ਰਾਮ ਤੇ ਵਿਚਾਰ ! ਜਿਥੇ ਰਹਾਉ ਲਿਖਿਆ ਹੈ, ਉਹ ਤੁਕ ਸ਼ਬਦ

ਦਾ ਕੇਂਦਰ ਹੈ। ਸਾਰਾ ਸ਼ਬਦ ਉਸ ਕੇਂਦਰ ਤੇ ਅਧਾਰਤ ਹੈ। ਕਈ ਵੇਰ ਸ਼ਬਦ ਵਿਚ ਦੋ ਵੇਰ ਰਹਾਉ ਆ ਜਾਂਦਾ ਹੈ। ਉਹ ਪਹਿਲੇ ਰਹਾਉ ਦੀ ਪੁਸ਼ਟੀ ਹੀ ਹੈ।

ਵਾਰ : ਇਹ ਕਾਵ ਇਕ ਜੋਸ਼ੀਲੀ ਲੈਅ ਵਿਚ ਸੂਰਮਗਤੀ ਦੀ ਕਹਾਣੀ ਹੁੰਦੀ ਹੈ। ਗੁਰ ਸਹਿਬਾਨ ਨੇ ਰਾਗਾਂ ਪਿਛੋਂ ਜੋ ਵਾਰਾਂ ਲਿਖੀਆਂ। ਜਿਸ ਯੋਧੇ ਦੀ ਲਿਖੀ ਵਾਰ ਦੀ ਤਰਜ਼ ਤੇ ਲਿਖੀ ਹੈ, ਉਸ ਦੇ ਨਾਉਂ ਦਾ ਹਵਾਲਾ ਦਿੱਤਾ ਹੈ। ਇਹ ਵਾਰਾਂ ਜਿਗਿਆਸੂ ਸਿੱਖ ਦੇ ਕਾਮ, ਕ੍ਰੋਧ ਆਦਿ ਪੰਜ ਦੂਤਾਂ ਨਾਲ ਅਧਿਆਤਮਿਕ ਜੰਗ ਦਾ ਵਰਣਨ ਕਰਦੀਆਂ ਹਨ ਤੇ ਅਖੀਰ ਸਿੱਖ ਗੁਰੂ ਕ੍ਰਿਪਾ ਸਦਕਾ ਜਿੱਤ ਕੇ ਨਿਰੰਕਾਰ ਪਾਤਸ਼ਾਹ ਨਾਲ ਅਭੇਦ ਹੋ ਜਾਂਦਾ ਹੈ।

ਅਖੀਰ ਵਿਚ ਸ਼ਲੋਕ ਮ: ਲਿਖੇ ਹਨ। ਇਹ ਸ਼ਲੋਕ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੀ ਜੇਲ੍ਹ ਵਿਚ ਬੈਠਿਆਂ ਲਿਖੇ ਸਨ। ਜੋ ਬੇਅੰਤ ਵੈਰਾਗ ਮਈ ਸਿਖਿਆ ਦਾ ਇਕ ਮਾਨੁੱਖ ਦਾ ਅੰਤ ਸਮਾਂ ਯਾਦ ਕਰਕੇ ਸ਼ੁਭ ਕੰਮ ਕਰਨ ਤੇ ਈਸ਼ਵਰ ਸਿਮਰਨ ਦਾ ਉਪਦੇਸ਼ ਦਿੰਦੇ ਹਨ ਇਹ ਸ਼ਲੋਕ ਬਾਬਾ ਜੀਵਨ ਸਿੰਘ ਜੀ ਸਤਿਗੁਰੂ ਦੀ ਆਗਿਆ ਨਾਲ ਦਿੱਲੀ ਤੋਂ ਅਨੰਦਪੁਰ ਸਾਹਿਬ ਲਿਆਏ ਸਨ।

ਮੁੰਦਾਵਣੀ : ਥੋੜੇ ਅਖਰਾਂ ਵਿਚ ਪ੍ਰਾਣੀ ਨੂੰ ਸਿਖਿਆ ਹੈ ਜੀਵਨ ਦੇ ਥਾਲ ਵਿਚ ਸਤਿ ਸੰਤੋਖ ਵੀਚਾਰ ਤੇ ਅੰਮ੍ਰਿਤ ਨਾਮ ਹੈ ਜੋ ਪ੍ਰਾਣੀ ਨੇ ਵਰਤਣਾ ਹੈ।

### ***ਸਲੋਕ ਮਹਲਾ 5***

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗ ਕੀਤੋਈ।।
ਮੈਂ ਨਿਰਗੁਣਿਆਰੇ ਕੋ ਗੁਣ ਨਹੀ ਆਪੇ ਤਰਸ ਪਇਓਈ।।
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ।।
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ।।1।।

(ਸ੍ਰੀ. ਗੁ. ਗ੍ਰੰ. ਸ., ਪੰਨਾ 1428)

ਰਾਗ ਮਾਲਾ : ਅਖੀਰ ਵਿਚ ਸਮੁਚੇ ਰਾਗਾਂ ਦੀ ਮਾਲਾ ਭਾਵ ਨਾਉਂ ਹਨ ਤੇ ਸ੍ਰੀ ਗ੍ਰੰਥ

ਸਾਹਿਬ ਵਿਚ ਦਰਜ ਕੀਤੀ ਬਾਣੀ ਦਾ ਵਰਣਨ ਕੀਤਾ ਹੈ ਤੇ ਕਿਹਾ ਹੈ:

ਪਸ਼ਟ ਰਾਗ ਉਨਿ ਗਾਏ, ਸੰਗ ਰਾਗਨੀ ਤੀਸ।।

ਸਭੈ ਪੁਤ੍ਰ ਰਾਗਨਿ ਕੇ, ਅਠਾਰਹ ਦਸ ਬੀਸ।।

ਭਾਵ ਛੇ ਰਾਗਾਂ ਦੀਆਂ ਪਤਨੀਆਂ ਤੀਸ ਰਾਗਨੀਆਂ, ਅਤੇ ਹਰ ਰਾਗ ਦੇ ਅਠ ਪੁੱਤਰ ਪਾਵ ਅਠਤਾਲੀ ਛੋਟੇ ਰਾਗਾਂ ਵਿਚ ੧ਓ ਨਿਰੰਕਾਰ ਦੇ ਗੁਣ ਗਾਏ ਹਨ। ਇਹ 6 ਰਾਗ 30 ਰਾਗਣੀਆਂ ਅਤੇ 48 ਛੋਟੇ ਰਾਗ ਕੁੱਲ 84 ਰਾਗ ਹਨ ਜਿਨ੍ਹਾਂ ਦੇ ਧਿਆਨ ਨਾਲ ਪੜ੍ਹਨ ਸੁਨਣ ਤੇ ਸਿਮਰਨ ਕਰਨ ਤੇ ਨਾਲ ਚੁਰਾਸੀ ਕੱਟੀ ਜਾਂਦੀ ਹੈ। ਭਾਵ ਆਵਾ ਗਵਨ ਤੋਂ ਮੁਕਤ ਹੋ ਕੇ ਆਤਮਾ ਉਸ ਪ੍ਰੇਮ ਆਤਮਾ ਵਿਚ ਮਿਲ ਜਾਂਦੀ ਹੈ।

ਜਿਉ ਜਲ ਮਹਿ ਜਲੁ ਆਇ ਖਟਾਨਾ।। ਤਿਉ ਜੋਤੀ ਸੰਗਿ ਜੋਤੁ ਸਮਾਨਾ।।

(ਸ੍ਰੀ. ਗੁ. ਗ੍ਰੰ. ਸ., ਪੰਨਾ 278)

## ਗੁਰਗੱਦੀ

***ਗੁਰਗੱਦੀ :*** 1699 ਈ: ਦੀ ਵਿਸਾਖੀ ਦੇ ਦਿਨ ਦਸਵੇਂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸ਼ਬਦ ਅੰਮ੍ਰਿਤ ਤੋਂ ਖੰਡੇ ਬਾਟੇ ਦੀ ਸ਼ਕਤੀ ਨਾਲ ਅੰਮ੍ਰਿਤ ਬਣਾਇਆ, ਅੰਮ੍ਰਿਤ ਪੰਜਾਂ ਸਿੰਘਾਂ ਨੂੰ ਆਪ ਛਕਾਇਆ ਤੇ ਫੇਰ ਉਹਨਾਂ ਤੋਂ ਆਪ ਛਕਿਆ, ਇਸ ਤਰ੍ਹਾਂ ਖਾਲਸਾ, ਗੋਬਿੰਦ ਸਿੰਘ ਤੇ ਗੋਬਿੰਦ ਸਿੰਘ ਖਾਲਸਾ ਬਣ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭਾਵ ਓਅੰਕਾਰ ਰੂਪ ਬਾਣੀ ਨੂੰ ਗੁਰੂ ਰੂਪ ਬਣਾ ਦਿੱਤਾ। ਉਸ ਸ਼ਬਦ ਨੂੰ ਸੱਚ ਕਰ ਦਿੱਤਾ ''ਬਾਣੀ ਗੁਰੂ ਗੁਰੂ ਹੈ ਬਾਣੀ'' 1708 ਈ: ਨੂੰ ਨੰਦੇੜ ਭਾਵ ਹਜ਼ੂਰ ਸਾਹਿਬ ਅੰਤਮ ਸਮੇਂ ਜਿਸ ਓਅੰਕਾਰ ਤੋਂ ਪਹਿਲੇ ਜਾਮੇ ਭਾਵ ਗੁਰੂ ਨਾਨਕ ਦੇਵ ਜੀ ਨੇ ਇਹ ਗੁਰ ਗੱਦੀ ਲਈ ਸੀ ਉਸ ਓਅੰਕਾਰ ਦਾ ਸਿਮਰਨ ਪ੍ਰਚਾਰ ਕਰਦਿਆਂ, ਦਸ ਜਾਮੇਂ ਬਤੀਤ ਕਰਕੇ ਉਸ ਸ਼ਬਦ ਰੂਪੀ ਉਂਕਾਰ ਨੂੰ ਹੀ ਗੱਦੀ ਸੰਭਾਲ ਦਿਤੀ ਤੇ ਕਹਿ ਦਿੱਤਾ। ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਉ ਗ੍ਰੰਥ।। ਪੰਥ ਪ੍ਰਕਾਸ ਗਿਆਨੀ ਗਿਆਨ ਸਿੰਘ ਤੇ ਭਾਈ ਗੁਰਦਾਸ ਸਿੰਘ,।।

ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।।

***(ਵਾਰ 40ਵੀਂ ਭਾਈ ਗੁਰਦਾਸ ਸਿੰਘ ਦੂਜਾ)***

***ਭਾਵ*** ਸਤਿਗੁਰੂ ਨਾਨਕ ਨੇ ਸੁਲਤਾਨ ਪੁਰ ਲੋਧੀ ਮੋਦੀ ਖਾਨੇ ਚੋਂ ਉੱਠ ਕੇ ਉਸ (ਓਅੰਕਾਰ) ਦੀ ਸੇਵਾ ਵਿਚ ਹਾਜ਼ਰ ਹੋਇ। ਦਰਸ਼ਨ ਕਰਕੇ ਮਨ ਸਰਸ਼ਾਰ ਕੀਤਾ, ਉਸ ਨਿਰਭਉ ਅਕਾਲ ਸ਼ਕਤੀ ਨੂੰ ਗੁਰੂ ਧਾਰਨ ਕੀਤਾ, ਦਾਤਾਰ ਤੋਂ ਪਿਆਰ, ਸਤਿਕਾਰ ਨਾਲ ਜਗਤ ਗੁਰੂ ਦੀ ਪਦਵੀ ਪ੍ਰਾਪਤ ਕੀਤੀ, ਮਨ ਪ੍ਰਸੰਨ ਹੋਇਆ, ਆਪਣੇ ਗੁਰੂ ਨਿਰੰਕਾਰ ਦਾ ਧੰਨਵਾਦ ਕੀਤਾ। ਧੰਨ ਗੁਰੂ, ਵਾਹ ਗੁਰੂ ਵਾਹਿਗੁਰੂ ਕਹਿੰਦੇ ਹੋਇ ਵਾਪਸ ਸੁਲਤਾਨ ਪੁਰ ਆ ਗਏ ਅਗੇ 10 ਜਾਮੇਂ ਇਹ ਗੱਦੀ ਚਲਦੀ ਰਹੀ।

# ਗੁਰੂ ਗ੍ਰੰਥ ਸਾਹਿਬ ਵਿਚ ਦਰਜ : ਕਬੀਰ ਬਾਣੀ

ਭਗਤ ਕਬੀਰ ਦੀ ਰਚਨਾ ਦਾ 'ਆਦਿ' ਗ੍ਰੰਥ 'ਚ ਸ਼ਾਮਿਲ ਹੋਣਾ ਆਪਣੇ ਆਪ ਵਿਚ ਮਹੱਤਵਪੂਰਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਭਗਤਾਂ ਦੀ ਬਾਣੀ ਵਿਚੋਂ ਭਗਤ ਕਬੀਰ ਦੀ ਬਾਣੀ ਵਧੇਰੇ ਹੈ, ਇਹ ਕੁਲ ਭਗਤਾਂ ਦੀ ਬਾਣੀ ਦੇ ਤੀਜੇ ਹਿੱਸੇ ਤੋਂ ਵੀ ਜ਼ਿਆਦਾ ਹੈ। ਸ੍ਰੀ ਗੁਰ ਗ੍ਰੰਥ ਸਾਹਿਬ ਦੀ ਸੰਪਾਦਨਾ ਵਿਗਿਆਨਕ ਤੇ ਇਤਿਹਾਸਕ ਮਹੱਤਤਾ ਵਾਲੀ ਹੈ। ਭਗਤ ਕਬੀਰ ਜੀ ਦੀ ਬਾਣੀ ਆਦਿ ਗ੍ਰੰਥ ਦੇ 31 ਰਾਗਾਂ ਵਿਚੋਂ 17 ਰਾਗਾਂ ਵਿਚ ਆਈ ਹੈ।

ਭਗਤ ਕਬੀਰ ਜੀ ਦੇ ਪਦੇ, ਸ਼ਬਦ, ਸ਼ਲੋਕ ਆਦਿ ਦੀ ਸਮੁਚੀ ਗਿਣਤੀ 534 ਹੈ। ਰਾਗ ਗਉੜੀ ਵਿਚ ਇਕ ਅਸ਼ਟਪਦੀ, ਇਕ ਬਾਵਨ ਅੱਖਰੀ, ਇਕ ਤਿਥੀ, ਇਕ ਸਤਵਾਰਾ ਅਤੇ ਇਕ ਹੇਠ ਲਿਖਿਆ ਸਲੋਕ ਦਰਜ ਹੈ:

ਪੰਦ੍ਰਹ ਥਿਤੀ ਸਤ ਵਾਰ।।

***ਡਾ. ਗਿਆਨ ਚੰਦ ਜੈਨ***

ਕਹਿ ਕਬੀਰ ਉਰਵਾਰ ਨਾ ਪਾਰ।।
ਸਾਧਿਕ ਸਿਧ ਲਖੈ ਜਉ ਭੇਉ।।
ਆਪੇ ਕਰਤਾ ਆਪੇ ਦੇਉ।।

(ਗਉੜੀ ਥਿਤੀ ਸਲੋਕ, ਪੰਨਾ 343)

ਰਾਗ ਮਾਰੂ ਵਿਚ ਦੋ ਸਲੋਕ ਦਰਜ ਹਨ :

ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ।।
ਖੇਤੁ ਜੁ ਮਾਂਡਿਓ ਸੂਰਮਾ, ਅਬ ਜੁਝਨ ਕੋ ਦਾਉ।।
ਸੂਰਾ ਜੋ ਪਹਿਚਾਨਿਐ, ਜੁ ਲਰੇ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ।।

ਮਾਰੂ ਸਲੋਕ, ਪੰਨਾ 1103

ਭਗਤ ਕਬੀਰ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਵੱਧ ਬਾਣੀ ਰਾਗ ਗਉੜੀ ਅਤੇ ਘੱਟ ਬਾਣੀ ਰਾਗ ਤਿਲੰਗ ਵਿਚ। ਰਾਗ ਤਿਲੰਗ ਵਿਚ ਸਿਰਫ ਇਕ ਸ਼ਬਦ ਹੀ ਦਰਜ ਹੈ :

ਬੇਦ ਕਤੇਬ ਇਫਤਰਾ ਭਾਈ,

ਦਿਲ ਦਾ ਫਿਕਰੁ ਨ ਜਾਇ।।

(ਤਿਲੰਗ, ਪੰਨਾ 728)

ਭਗਤ ਕਬੀਰ ਜੀ ਦੇ ਸਲੋਕ ਆਦਿ ਗ੍ਰੰਥ ਦਾ ਇਕ ਹੋਰ ਨਿਵੇਕਲਾ ਹਿੱਸਾ ਬਣਦੇ ਹਨ। ਭਗਤ ਕਬੀਰ ਦੇ ਇਨ੍ਹਾਂ ਨਿਵੇਕਲੇ ਸਲੋਕਾਂ ਵਾਲੇ ਹਿੱਸੇ ਵਿਚ 243 ਸਲੋਕ ਹਨ।

ਆਦਿ ਗ੍ਰੰਥ ਵਿਚ ਦਰਜ ਕਬੀਰ ਬਾਣੀ ਵਧੀਕ ਤੋਂ ਵਧੀਕ ਪ੍ਰਮਾਣਿਕ ਹੈ। ਜੋ ਖੋਜੀ ਕਬੀਰ ਸਬੰਧੀ ਕੋਈ ਵੀ ਖੋਜ ਕਰਦਾ ਹੈ, ਉਸ ਨੂੰ 'ਆਦਿ ਗ੍ਰੰਥ' ਵਿਚਲੀ ਕਬੀਰ ਬਾਣੀ ਨੂੰ ਮੁੱਖ ਸਥਾਨ ਦੇਣਾ ਪੈਂਦਾ ਹੈ।

## *ਭਗਤ ਕਬੀਰ ਜੀ (ਜੀਵਨ ਬਾਰੇ)*

## *(ਉੱਚ ਸਿਮਰਨ) ਕਬੀਰ ਧਿਆਇਓ ਏਕ ਰੰਗ (ਬਸੰਤ ਮ: 5)*

(ਸ੍ਰੀ. ਗੁ. ਗ੍ਰੰ. ਸ., ਪੰਨਾ 1192)

ਭਗਤ ਕਬੀਰ ਜੀ ਦਾ ਜਨਮ ਯੂ.ਪੀ. ਦੇ ਸ਼ਹਿਰ ਬਨਾਰਸ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਨੀਰੂ ਤੇ ਮਾਤਾ ਦਾ ਨੀਮਾ ਸੀ। ਆਪ ਜੁਲਾਹਿਆਂ ਦੇ ਘਰ 13 ਮਈ 1391 ਜੇਠ ਸੁਦੀ ਪੂਰਨ ਮਾਸੀ 1455 ਬਿ: ਨੂੰ ਹੋਇਆ।

ਇਹਨਾਂ ਦੇ ਜਨਮ ਸੰਬੰਧੀ ਕਈ ਮਨਘੜਤ, ਗੈਰ ਹਕੀਕੀ ਕਥਾਵਾਂ ਮਿਲਦੀਆਂ ਹਨ। ਜਿਵੇਂ ਬਾਬਾ ਨਾਮਦੇਵ ਤੇ ਭਗਤ ਰਵਿਦਾਸ ਬਾਰੇ ਭੀ ਹਨ।

ਅੰਧ ਵਿਸ਼ਵਾਸੀ ਲਿਖਾਰੀਆਂ ਨੇ ਕਬੀਰ ਜੀ ਬਾਰੇ ਲਿਖਿਆ ਹੈ ਕਿ ਇਕ ਬ੍ਰਾਹਮਣ ਆਪਣੀ ਕੰਵਾਰੀ ਪੁਤਰੀ ਨੂੰ ਨਾਲ ਲੈ ਕੇ ਭਗਤ ਬਾਬਾ ਰਾਮਾਨੰਦ ਜੀ ਦੇ

ਦਰਸ਼ਨਾਂ ਲਈ ਆਇਆ। ਬ੍ਰਾਹਮਣ ਦੇ ਨਮਸਕਾਰ ਕਰਨ ਤੋਂ ਪਿੱਛੋਂ ਉਸ ਲੜਕੀ ਨੇ ਭੀ ਸਵਾਮੀ ਰਾਮਾਨੰਦ ਜੀ ਨੂੰ ਪਰਨਾਮ ਕੀਤਾ ਤੇ ਬਾਬਾ ਜੀ ਦੇ ਚਰਨ ਛੋਹੇ। ਬਾਬਾ ਜੀ ਨੇ ਸੁੱਤੇ ਸੁਧ ਹੀ "ਪੁਤਰੀ ਸੁਤਵੰਤੀ ਹੋ" ਕਹਿ ਕੇ ਅਸ਼ੀਰਵਾਦ ਦਿਤਾ, ਜਿਸ ਨਾਲ ਉਹ ਕੰਨਿਆ ਬਿਨਾਂ ਸਪਰਸ਼ ਤੋਂ ਗਰਭਵਤੀ ਹੋ ਗਈ ਤੇ ਮਿਆਦ ਪੁੱਗ ਜਾਣ ਤੇ ਬੱਚੇ ਦਾ ਜਨਮ ਹੋ ਗਿਆ, ਇਹ ਭਗਤ ਕਬੀਰ ਜੀ ਸਨ।

ਲੜਕੀ ਤੇ ਲੜਕੀ ਦੇ ਪਿਤਾ ਨੇ ਲੋਕ ਲੱਜਿਆ ਤੋਂ ਬਚਣ ਲਈ ਉਸ ਬੱਚੇ ਨੂੰ ਬਸਤਰ ਵਿਚ ਲਪੇਟ ਕੇ ਇਕ ਤਲਾਬ ਦੇ ਕਿਨਾਰੇ ਰੱਖ ਦਿੱਤਾ। ਥੋੜ੍ਹੇ ਚਿਰ ਬਾਦ ਹੀ ਅਚਾਨਕ ਨੀਰੂ ਜੁਲਾਹਾ ਉੱਥੇ ਆ ਗਿਆ ਉਸ ਨੇ ਕਪੜੇ ਵਿਚ ਲਪੇਟੇ ਬੱਚੇ ਨੂੰ ਰੋਂਦਾ ਸੁਣਿਆ ਤਾਂ ਸੰਕੋਚ ਨਾਲ ਚੁੱਕ ਕੇ ਘਰ ਲੈ ਆਇਆ ਤੇ ਆਪਣੀ ਪਤਨੀ ਨੀਮਾ ਦੀ ਗੋਦ ਵਿਚ ਪਾ ਦਿੱਤਾ, ਉਹ ਖੁਦਾ ਦੀ ਬਖਸ਼ੀ ਪਵਿੱਤਰ ਦਾਤ ਜਾਣ ਕੇ ਉਸ ਬੱਚੇ ਦੀ ਪਾਲਣਾ ਕਰਨ ਲੱਗੇ।"

ਇਹ ਕਿੱਡੀ ਹਾਸੋ ਹੀਣੀ ਗੱਲ ਹੈ। ਪੁਰਾਣੇ ਬ੍ਰਾਹਮਣ ਮਤ ਦਾ ਖਿਆਲ ਸੀ ਜਾਂ ਈਰਖਾ ਸੀ ਕਿ ਇਕ ਪਵਿੱਤਰ ਆਤਮਾ ਜਾਂ ਭਗਤ ਸੰਬੰਧੀ ਕਲੰਕਤ ਕਹਾਣੀ ਘੜ ਲਈ, ਜੋ ਬਿਲਕੁਲ ਝੂਠ ਹੈ ਤੇ ਕੁਦਰਤੀ ਨਿਯਮਾਂ ਦੇ ਭੀ ਵਿਰੁੱਧ ਹੈ। ਕਬੀਰ ਜੀ ਦਾ ਜਨਮ ਨੀਰੂ ਦੇ ਘਰ ਹੀ ਹੋਇਆ ਸੀ ਤੇ ਨੀਮਾ ਜੀ ਦੀ ਪਵਿੱਤਰ ਕੁਖ ਤੋਂ ਹੀ ਸੀ।

ਕਬੀਰ ਪੰਥੀ ਸੰਪ੍ਰਦਾਇ ਦੇ ਪ੍ਰੇਮੀਆਂ ਨੇ ਬਹੁਤ ਵਿਚਾਰ ਤੇ, ਖੋਜ ਪਿੱਛੋਂ ਕਬੀਰ ਜੀ ਦੀ ਪੈਦਾਇਸ਼ ਪਿਤਾ ਨੀਰੂ ਜੀ ਤੇ ਮਾਤਾ ਨੀਮਾ ਜੀ ਤੋਂ ਹੀ ਮੰਨੀ ਹੈ। ਜੋ ਕੁਦਰਤੀ ਨਿਯਮਾਂ ਦੇ ਅਧਾਰ ਤੇ ਭੀ ਤੇ ਖੋਜ ਪੱਖੋਂ ਭੀ ਸਹੀ ਹੈ।

ਕਬੀਰ ਜੀ ਬਨਾਰਸ ਵਿਚ ਰਹਿੰਦੇ ਹੋਣ ਕਰਕੇ, ਇਹਨਾਂ ਦਾ ਬਚਪਨ ਹਿੰਦੂ ਬੱਚਿਆਂ ਵਿਚ ਬੀਤਿਆ, ਮੰਦਰ ਜਾਣਾ, ਗੰਗਾ ਇਸ਼ਨਾਨ ਤੇ ਹੋਰ ਹਿੰਦੂ ਮਰਿਯਾਦਾਵਾਂ, ਹਿੰਦੂ ਬੱਚਿਆਂ ਨਾਲ ਹੀ ਕਰਦੇ ਰਹਿੰਦੇ। ਘਰ ਆ ਕੇ ਆਪਣੀ ਮਾਤਾ ਤੇ ਪਿਤਾ ਜੀ ਨਾਲ ਇਸਲਾਮੀ ਅਸੂਲ ਦੇ ਨਿਯਮ ਭੀ ਪੂਰੇ ਕਰਦੇ।

### ਕਬੀਰ ਜੀ ਦੀ ਸੁੰਨਤਿ

ਜਦ ਕਬੀਰ ਜੀ ਸਤ ਅੱਠ ਸਾਲ ਦੇ ਹੋਏ ਤਾਂ ਪਿਤਾ ਨੀਰੂ ਜੀ ਨੇ ਕਬੀਰ ਜੀ ਨੂੰ ਇਸਲਾਮ ਕਬੂਲ ਕਰਾਉਣ ਲਈ ਸੁਨਤਿ ਦਾ ਦਿਨ ਪੱਕਾ ਕਰ ਲਿਆ।

ਪਿਤਾ ਨੀਰੂ ਜੀ ਨੇ ਕਬੀਰ ਜੀ ਨੂੰ ਇਸਲਾਮ ਕਬੂਲ ਕਰਨ ਲਈ ਸੁਨਤਿ ਕਰਾਉਣਾ ਜ਼ਰੂਰੀ ਦਸਿਆ ਤੇ ਕਿਹਾ ਕਿ ਖ਼ੁਦਾ ਦੀ ਦਰਗਾਹ ਵਿਚ ਉਹ ਮਨੁੱਖ ਹੀ ਕਬੂਲ ਹੁੰਦਾ ਹੈ ਜਿਸਦੀ ਸੁੰਨਤਿ ਹੋਈ ਹੋਵੇ। ਤਾਂ ਕਬੀਰ ਜੀ ਨੇ ਬਾਗ਼ੀ ਹੋ ਕੇ ਉੱਤਰ ਦਿਤਾ ਤੇ ਸਾਰੇ ਸਾਕ ਸੰਬੰਧੀਆਂ ਤੇ ਰਿਸ਼ਤੇਦਾਰਾਂ ਕਬਲੇ ਵਾਲਿਆਂ ਨੂੰ ਨਿਧੜਕ ਹੋ ਕੇ ਕਿਹਾ :

ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨਾ ਬਦਉਗਾ ਭਾਈ।।
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ।। ਆਪਨ ਹੀ ਕਟਿ ਜਾਈ।।

ਅੱਗੇ ਆਪਦੇ ਮਾਪਿਆਂ ਤੇ ਰਿਸ਼ਤੇਦਾਰਾਂ ਨੂੰ ਇਸ ਤਰ੍ਹਾਂ ਦ੍ਰਿਸ਼ਟਾਂਤ ਦਿੰਦੇ ਹਨ:

ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ।।
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ।।

(ਸ੍ਰੀ. ਗੁ. ਗ੍ਰੰ. ਸ., ਪੰਨਾ 477)

ਇਸ ਤਰ੍ਹਾਂ ਬਹੁਤ ਜ਼ੋਰ ਦੇਣ ਤੇ ਭੀ ਕਬੀਰ ਜੀ ਨੇ ਸੁਨਤਿ ਨ ਕਰਾਈ।।

***ਕਬੀਰ ਜੀ ਨਾਲ ਬ੍ਰਾਹਮਣਾਂ ਦਾ ਵਰਤਾਉ***

ਬਚਪਨ ਵਿਚ ਜੀ ਆਮ ਹਿੰਦੂ ਸਾਥੀ ਬੱਚਿਆਂ ਨਾਲ ਖੇਡਦੇ ਗੰਗਾ ਵਿਚ ਤਾਰੀਆਂ ਲਾਉਂਦੇ ਮੰਦਰਾਂ, ਠਾਕਰਦਵਾਰਿਆਂ ਵਿਚ ਜਾਂਦੇ, ਆਪਣੇ ਮੁਸਲਮਾਨ ਸਾਥੀ ਬੱਚਿਆਂ ਨਾਲ ਮਸਜ਼ਦਾਂ, ਖਾਨਗਾਹ ਵਿਚ ਭੀ ਜਾਂਦੇ, ਹਰ ਤਰ੍ਹਾਂ ਦਾ ਪ੍ਰਚਾਰ ਸੁਣਕੇ, ਰੱਬੀ ਸੂਝ ਬੂਝ ਦੇ ਅਧਾਰ ਤੇ ਸੋਚਦੇ, ਤੇ ਦੋਵਾਂ ਮਤਾਂ ਵਿਚ ਅੰਧਵਿਸ਼ਵਾਸ਼ਾਂ ਤੇ ਪਖੰਡਾਂ ਦਾ ਪੜਦਾ ਫਾਸ਼ ਕਰਦੇ। ਸੱਚ ਨੂੰ ਸਵੀਕਾਰ ਕਰਦੇ।

ਪਹਿਲਾਂ ਤਾਂ ਬੱਚਾ ਹੋਣ ਕਰਕੇ ਕੋਈ ਨਾ ਰੋਕਦਾ, ਪਰ ਜਦੋਂ ਜਵਾਨ ਹੋਏ ਤਾਂ ਕੱਟੜ ਅੰਧਵਿਸ਼ਵਾਸ਼ੀ ਹਿੰਦੂਆਂ ਨੇ ਤਾਂ ਬੁਰਾ ਕਹਿਣਾ ਹੀ ਸੀ ਮੁਸਲਮਾਨ ਭੀ ਵੈਰੀ

ਬਣ ਗਏ। ਖਾਸ ਕਰ ਬ੍ਰਾਹਮਣਾਂ ਨੇ ਇਹ ਸ਼ਿਕਾਇਤਾਂ ਕਿ ਮੁਸਲਮਾਨ ਹੋ ਕੇ ਸੁਨਤਿ ਨਾ ਕਰਾਉਣਾ, ਹੋਰ ਇਸਲਾਮੀ ਨਿਯਮਾਂ ਦੀ ਉਲੰਘਣਾ ਕਰਨਾ ਆਦਿ ਸਭ ਨਵਾਬ ਤੱਕ ਪੁਚਾ ਦਿੱਤੀਆਂ। ਨਵਾਬ ਨੇ ਕਬੀਰ ਨੂੰ ਗ੍ਰਿਫ਼ਤਾਰ ਕਰਾਕੇ ਰੱਸਿਆਂ ਨਾਲ ਬੰਨ੍ਹਕੇ ਹਾਥੀ ਅੱਗੇ ਸੁਟਵਾਇਆ। ਪਰ ਹਾਥੀ ਨੇ ਕਬੀਰ ਜੀ ਨੂੰ ਮਾਰਨ ਦੀ ਬਜਾਇ ਨਮਸਕਾਰਾਂ ਕੀਤੀਆਂ, ਨਵਾਬ ਨੇ ਕਬੀਰ ਜੀ ਨੂੰ ਛੱਡ ਦਿੱਤਾ। ਪਰ ਬ੍ਰਾਹਮਣਾਂ ਨੂੰ ਇਕ ਜਮਾਂਦਰੂ ਮੁਸਲਮਾਨ ਦਾ ਮੰਦਰ ਜਾਣ ਤੇ ਗੰਗਾ ਵਿਚ ਨਹਾਉਣਾ ਪਸੰਦ ਨਹੀਂ ਸੀ, ਸ਼ਰਾਰਤੀ ਸਾਥੀਆਂ ਨੂੰ ਸਿਖਾ ਕੇ ਕਬੀਰ ਜੀ ਨੂੰ ਰਸਿਆਂ ਨਾਲ ਬੰਨ੍ਹਵਾਇਆ ਤੇ ਗੰਗਾ ਵਿਚ ਸੁਟਵਾ ਦਿੱਤਾ। ਪਰ ਇਥੇ ਭੀ ਕਬੀਰ ਉਤੇ ਖ਼ੁਦਾ ਦੀ ਰਹਿਮਤ ਹੋਈ। ਰੱਸੀਆਂ ਟੁੱਟ ਗਈਆਂ ਤੇ ਕਬੀਰ ਤਰ ਕੇ ਗੰਗਾ ਤੋਂ ਬਾਹਰ ਆ ਗਿਆ। ਇਸ ਬਾਰੇ ਉਹਨਾਂ ਆਪ ਲਿਖਿਆ ਹੈ।

ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ। ਮ੍ਰਿਗਛਾਲਾ ਪਰ ਬੈਠੇ ਕਬੀਰ।

(ਸ੍ਰੀ. ਗੁ. ਗ੍ਰੰ. ਸ., ਪੰਨਾ 1162)

ਇਸ ਤੋਂ ਬਾਦ ਸਿਆਣੇ ਹਿੰਦੂ ਤੇ ਮੁਸਲਮਾਨ ਕਬੀਰ ਜੀ ਦਾ ਸਤਿਕਾਰ ਕਰਨ ਲੱਗੇ। ਪਰ ਸ਼ਰਾਰਤੀ ਕੱਟੜਵਾਦੀ ਅੰਧ ਵਿਸ਼ਵਾਸ਼ੀ ਉਹਨਾਂ ਨੂੰ ਬੁਰਾ ਸਮਝਦੇ ਸਨ। ਜਦ ਕਬੀਰ ਜੀ ਨੂੰ ਪੁੱਛਿਆ ਜਾਂਦਾ ਕਿ ਤੂੰ ਮੁਸਲਮਾਨ ਹੈ ਜਾਂ ਹਿੰਦੂ ਤਾਂ ਇਹਨਾਂ ਦਾ ਉੱਤਰ ਹੁੰਦਾ:

ਨਾ ਹਮ ਹਿੰਦੂ ਨ ਮੁਸਲਮਾਨ।।

ਅਲਹ ਰਾਮ ਕੇ ਪਿੰਡੁ ਪਰਾਨ।।

(ਸ੍ਰੀ. ਗੁ. ਗ੍ਰੰ. ਸ., ਪੰਨਾ 1136)

ਇਹਨਾਂ ਦੇ ਆਮ ਸਾਥੀ ਹਿੰਦੂ ਸਨ, ਉਹਨਾਂ ਦੇ ਨਾਲ ਜੇ ਕਦੇ ਕਬੀਰ ਜੀ ਮੰਦਰਾਂ ਵਿਚ ਚਲੇ ਜਾਂਦੇ ਤਾਂ ਪੁਜਾਰੀ ਧੱਕੇ ਮਾਰ ਕੇ ਮੰਦਰ ਦੀਆਂ ਵਲਗਣ ਵਿਚੋਂ ਬਾਹਰ ਕਢ ਦਿੰਦੇ। ਇਸ ਤਰ੍ਹਾਂ ਇਹਨਾਂ ਦੇ ਸਾਥੀ ਤਾਂ ਬਹੁਤ ਦੁਖੀ ਹੁੰਦੇ ਪਰ ਧਾਰਮਕ ਆਗੂਆਂ ਦੇ ਕਹਿਣ ਤੇ ਬੇਵੱਸ ਹੋ ਜਾਂਦੇ।

ਕਬੀਰ ਜੀ ਹਿੰਦੂ ਸਾਥੀਆਂ ਦੀ ਸਹਾਇਤਾ ਨਾਲ ਹਿੰਦੂ ਸਾਹਿਤ ਪੜ੍ਹ ਚੁੱਕੇ ਸਨ ਤੇ ਮੁਸਲਮਾਨ ਹੋਣ ਕਰਕੇ ਆਪਣੇ ਮਾਪਿਆਂ ਤੇ ਸੰਬੰਧੀਆਂ ਤੋਂ ਇਸਲਾਮ ਬਾਰੇ ਭੀ ਪੂਰੀ ਤਰ੍ਹਾਂ ਜਾਣੂ ਹੋ ਚੁੱਕੇ ਸਨ ਅਤੇ ਹਰ ਸੱਚ ਤੇ ਝੂਠ ਪਖੰਡ ਨੂੰ ਪੂਰੀ ਤਰ੍ਹਾਂ ਸਮਝਦੇ ਸਨ। ਮੰਦਰਾਂ ਵਿਚ ਜਾਣ ਤੋਂ ਪੁਜਾਰੀ ਕਬੀਰ ਜੀ ਨੂੰ ਸ਼ੂਦਰ ਕਹਿ ਕੇ ਧੱਕੇ ਮਾਰਦੇ ਸਨ। ਪਰ ਕਬੀਰ ਜੀ ਸ਼ਾਂਤਮਈ ਤਰੀਕੇ ਨਾਲ ਹੀ ਉੱਤਰ ਦਿੰਦੇ:

ਜੋ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ।।
ਤਉ ਆਨ ਬਾਟ ਕਾਹੇ ਨਹੀ ਆਇਆ।।
ਤੁਮ ਕਤ ਬ੍ਰਾਹਮਣ ਹਮ ਕਤ ਸੂਦ।।
ਹਮ ਕਤ ਲੋਹੂ ਤੁਮ ਕਤ ਦੂਧ।।

(ਸ੍ਰੀ. ਗੁ. ਗ੍ਰੰ. ਸ., ਪੰਨਾ 324)

ਇਹ ਸਨ ਕਬੀਰ ਜੀ ਦੇ ਸਵੰਨ ਬ੍ਰਾਹਮਣਾਂ ਤੇ ਸ਼ੂਦਰਾਂ ਬਾਰੇ ਵਿਚਾਰ।

## ***ਕਬੀਰ ਜੀ ਦੇ ਗੁਰੂ***

ਪਹਿਲਾਂ ਤਾਂ ਬ੍ਰਹਮ ਗਿਆਨੀ ਬਾਬਾ ਰਾਮਾ ਨੰਦ ਜੀ ਇਕ 'ਬੈਰਾਗੀ' ਵੈਸ਼ਨਵ ਮੱਤ ਦਾ ਪ੍ਰਚਾਰ ਕਰਦੇ ਸਨ। ਮੂਰਤੀ ਪੂਜਕ ਅਵਤਾਰਾਂ ਦੇ ਪਰਪੱਕ ਸਨ। ਭਗਤ ਵੇਦਾਂ ਸ਼ਾਸਤਰਾਂ ਪੁਰਾਣਾਂ ਸਿਮ੍ਰਤੀਆਂ ਨੂੰ ਘੋਖ ਕੇ ਇਹਨਾਂ ਦੇ ਵਿਚਾਰਾਂ ਦੇ ਖੋਜੀ ਬਣ ਗਏ ਸਨ, ਪਰ ਹੁਣ ਉਚ ਆਚਰਨ ਅਤੇ ਇਕ ਈਸ਼ਵਰ ਸਿਮ੍ਰਨ ਦੇ ਵਿਚਾਰ ਵਾਲੇ ਸਨ। ਉਹਨਾਂ ਨੂੰ ਸਵਾਮੀ ਜੀ ਨੇ ਸਵੀਕਾਰ ਕੀਤਾ। ਜਿੱਥੇ ਮਨੁੱਖਤਾ ਦੀ ਵੰਡ, ਜਿਵੇਂ ਜਾਤ-ਪਾਤ, ਸਵਰਨ, ਸ਼ੂਦਰ ਦੇ ਭੇਦ ਦਾ ਜ਼ਿਕਰ ਆਉਂਦਾ ਰਾਮਾਨੰਦ ਜੀ ਉਸ ਨੂੰ ਰੱਬੀ ਹੁਕਮਾਂ ਦੀ ਉਲੰਘਣਾ ਸਮਝਦੇ ਸਨ। ਤੇ ਆਪ ਕਹਿੰਦੇ ਇਹਨਾਂ ਦੇ ਆਸ਼ਰਮ ਵਿਚ ਹਿੰਦੂਆਂ ਤੋਂ ਬਿਨਾਂ ਮੁਸਲਮਾਨਾਂ ਅਤੇ ਸ਼ੂਦਰਾਂ ਨੂੰ ਈਸ਼ਵਰੀ ਜੋਤ ਸਮਝਦੇ ਸਨ।

ਬੈਰਾਗੀ ਮਤ ਹੋਣ ਕਰਕੇ ਆਮ ਹਿੰਦੂ ਬ੍ਰਾਹਮਣ ਮਤੀਏ ਇਸ ਰਿਵਾਜ ਨੂੰ ਬੁਰਾ ਸਮਝਦੇ, ਪਰ ਸਵਾਮੀ ਜੀ ਇਹਨਾਂ ਮੰਜ਼ਲਾਂ ਤੋਂ ਉਚੀ ਮੰਜਲ ਤੇ ਪੁਜੇ ਹੋਏ ਸਨ। ਹਰ ਛੋਟਾ ਵੱਡਾ ਗ਼ਰੀਬ, ਅਮੀਰ, ਸਵਰਨ, ਸ਼ੂਦਰ ਉਹਨਾਂ ਦੀ ਨਿਗਾਹ ਵਿਚ ਇਕੋ

ਈਸ਼ਵਰ ਦਾ ਰੂਪ ਸਨ। ਇਸੇ ਕਰਕੇ ਉਹਨਾਂ ਨੇ ਬਾਬਾ ਨਾਮਦੇਵ ਤਰਲੋਚਨ ਆਦਿ ਭਗਤਾਂ ਦੀ ਬਾਣੀ ਜੋ ਰਾਮਾਨੰਦ ਜੀ ਤੋਂ ਪਹਿਲਾਂ ਹੋ ਚੁਕੇ ਸਨ, ਪੜ੍ਹੀ ਤੇ ਵਿਚਾਰੀ, ਉਸ ਨਾਲ ਆਤਮਾਂ ਉਹਨਾਂ ਦੇ ਪਵਿੱਤਰ ਰੰਗ ਵਿਚ ਰੰਗੀ ਗਈ ਸੀ। ਇਸ ਰੰਗਣ ਨੂੰ ਉਹਨਾਂ ਆਪਣੇ ਸ਼ਬਦ ਵਿਚ ਵੀ ਪਰਗਟ ਕੀਤਾ ਹੈ।

ਕਤ ਜਾਈਐ ਰੇ ਘਰ ਲਾਗੋ ਰੰਗੁ।

ਮੇਰਾ ਚਿਤੁ ਨ ਚਲੈ ਮਨ ਭਇਓ ਪੰਗੁ।।

(ਸ੍ਰੀ. ਗੁ. ਗ੍ਰੰ. ਸ., ਪੰਨਾ 1195)

ਸ੍ਰੀ ਗੁ. ਗ੍ਰ. ਸਾਹਿਬ, ਰਾਗ ਬਸੰਤ, ਸ਼ਬਦ ਰਾਮਾ ਨੰਦ ਜੀ

ਇਸ ਤਰ੍ਹਾਂ ਬਾਬਾ ਜੀ ਅੰਧ ਵਿਸ਼ਵਾਸ਼, ਤੀਰਥ ਯਾਤਰਾ, ਕਰਮ ਕਾਂਡ ਛੱਡ ਕੇ ਅੰਦਰ ਵੱਸਦੇ ਈਸ਼ਵਰ ਦੇ ਹੀ ਪੁਜਾਰੀ ਬਦ ਗਏ ਤੇ ਹਰਿ ਵਿਚ ਹਰ ਸਮੇਂ ਹਰਿ ਨੂੰ ਦੇਖਣ ਲੱਗ ਗਏ। ਇਹ ਸੀ ਬਾਬਾ ਰਾਮ ਨੰਦ ਜੀ ਦਾ ਸਿਧਾਂਤ। ਤੇ ਇਹੀ ਸਨ ਕਬੀਰ ਜੀ ਦੇ ਗੁਰੂ।

ਇਹੀ ਪਵਿਤ੍ਰਤਾ ਤੇ ਉਚਿਤਾ ਸੀ ਕਿ ਇਹਨਾਂ ਦੇ ਆਸ਼ਰਮ ਤੇ ਸ਼ੂਦਰ ਮੁਸਲਮਾਨ ਤੇ ਹੋਰ ਸਮਾਜ ਦੇ ਦੁਕਾਰੇ ਲੋਕ ਆਉਂਦੇ ਤੇ ਸਤਿਕਾਰ ਲੈਂਦੇ।

ਸਵਾਮੀ ਜੀ ਨੇ ਭੀ ਆਪਣੇ ਸ਼ਰਧਾਲੂ ਤੇ ਪੱਕੇ ਸ਼ਿਸ਼, ਜੋ ਅਗੇ ਜਨ ਪ੍ਰਾਣੀ ਨੂੰ ਉਪਦੇਸ਼ ਕਰਨੇ ਵਾਲੇ ਸਨ, ਸ਼ੂਦਰ ਹੀ ਬਣਾਏ ਜਿਵੇਂ ਕਬੀਰ ਜੁਲਾਹਾ, ਰਵਿਦਾਸ ਚਮਾਰ, ਸੈਣ ਨਾਈ, ਧੰਨਾ ਜੱਟ ਆਦਿ।

ਤੇ ਕਹਿ ਦਿੱਤਾ (ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ) ਤੇ ਇਹ ਭੀ ਦੱਸ ਦਿਤਾ ਕਿ ਉਹ ਈਸ਼ਵਰ ਮੰਦਰਾਂ ਮਸਜਦਾਂ ਦੀਆਂ ਵਲਗਣਾਂ ਵਿਚ ਬੰਨ੍ਹਿਆ ਹੋਇਆ ਨਹੀ, ਪਵਿੱਤਰ ਹਿਰਦਿਆਂ ਵਿਚ ਬੈਠਾ ਹੈ।

ਰਾਜਾ ਪੀਪਾ ਜੋ ਆਪਣੇ ਆਪ ਨੂੰ ਉਚ ਸ੍ਰੇਣੀ ਦੇ ਤੇ ਦਰਜੇ ਦੇ ਪ੍ਰਭਾਵ ਉੱਤੇ ਆਪਣੇ ਆਪ ਨੂੰ ਵੱਡਾ ਸਮਝਦਾ ਸੀ ਜਦ ਬਾਬਾ ਜੀ ਦੇ ਆਸ਼ਰਮ ਤੇ ਦਰਸ਼ਨਾਂ ਲਈ ਆਇਆ ਉਸ ਨੂੰ ਮਿਲਣੋ ਇਨਕਾਰ ਕਰ ਦਿਤਾ। ਪਰ ਜਦੋਂ ਉਹ ਰਾਜ ਤਿਆਗ

ਕੇ ਫ਼ਕੀਰ ਬਣ ਕੇ ਆਇਆ ਤਾਂ ਆਪ ਜੀ ਨੇ ਆਪਣੇ ਆਸਨ ਤੋਂ ਉੱਠ ਕੇ ਉਸ ਦਾ ਸਵਾਗਤ ਕੀਤਾ। ਉਪਦੇਸ਼ ਦਿੱਤਾ ਤੇ ਸ਼ਿਸ਼ ਬਣਾ ਲਿਆ। ਇਹ ਸਨ ਬ੍ਰਹਮ ਗਿਆਨੀ ਸਵਾਮੀ ਰਾਮਾਂ ਨੰਦ ਜੀ, ਜਿਨ੍ਹਾਂ ਦੀ ਸਚਾਈ ਤੇ ਪਵਿੱਤਰਤਾ ਦਾ ਪਰਤੀਕ ਇਕ ਸ਼ਬਦ ਹੀ ਸਤਿਗੁਰੂ ਕਬੀਰ ਜੀ ਦੇ ਗੁਰੂ, ਸਵਾਮੀ ਰਾਮਾਨੰਦ ਜੀ ਨੇ। ਕਬੀਰ ਜੀ ਦਾ ਆਪਣਾ ਸਾਰਾ ਜੀਵਨ ਕਿਰਤ ਕਰਕੇ ਭਾਵ ਆਪਣੀ ਸ਼ਰੇਣੀ ਵੇਲੇ ਕੱਪੜੇ ਬੁਨਣ ਵਾਲਾ ਕੰਮ ਕਰਕੇ ਹੀ ਬਤੀਤ ਹੋਇਆ। ਆਪਣਾ ਬੁਣਿਆ ਹੋਇਆ ਬਸਤਰ ਦੇਣਾ ਆਦਿ ਚਲਦਾ ਰਿਹਾ।

ਇਸ ਕੰਮ ਵਿਚ ਉਸ ਦੇ ਪਿਤਾ ਤੇ ਮਾਤਾ ਤੋਂ ਬਿਨਾਂ ਉਹਨਾਂ ਦੀ ਪਤਨੀ ਲੋਈ, ਪੁੱਤਰ ਕਮਾਲਾ ਤੇ ਧੀ ਕਮਾਲੀ ਹਥ ਵਟਾਉਂਦੇ ਸਨ।

***ਹਿੰਦੂ ਸਨ ਜਾਂ ਮੁਸਲਮਾਨ***

ਆਮ ਲਿਖਾਰੀਆਂ ਨੇ ਕਬੀਰ ਜੀ ਨੂੰ ਮੁਸਲਮਾਨ ਹੀ ਦੱਸਿਆ ਹੈ ਇਸ ਤੋਂ ਬਿਨਾਂ ਉਹਨਾਂ ਦੇ ਘਰ ਦੇ ਜੀਆਂ ਦੇ ਨਾਉਂ ਭੀ ਮੁਸਲਮਾਨਾਂ ਵਾਲੇ ਹਨ। ਉਹਨਾਂ ਨੇ ਆਪਣੀ ਬਾਣੀ ਵਿਚ ਮੁਸਲਮਾਨੀ ਸ਼ਬਦ ਵਰਤੇ ਹਨ। ਆਪਣੀ ਸੁਨਤਿ ਬਾਰੇ ਜ਼ਿਕਰ ਵਿਚ ਪਨਹਿ, ਮਸਕੀਨ, ਖੁਦਾਈ ਬੰਦੇ ਤੇ ਦਸਤਗੀਰੀ, ਦਰੋਗ, ਬਾਦ, ਗੁਗਲ, ਦਰਦਨ, ਦਾਇਮ, ਕਾਇਮ ਆਦਿ ਇਸਲਾਮਕ ਸ਼ਬਕ ਹੀ ਹਨ।

ਸ੍ਰੀ. ਗੁ. ਗ੍ਰੰ. ਸਾਹਿਬ ਵਿਚ ਆਪ ਜੀ ਦੇ 225 ਸ਼ਬਦ, ਤਿੰਨ ਹੋਰ ਬਾਣੀਆਂ ਬਾਵਨ ਅਖਰੀ ਪੰਦਰਾਂ ਤਿਥੀਂ, ਸਤਵਾਰ, ਤੇ ਹੋਰ ਸ਼ਲੋਕ ਹਨ।

ਇਹਨਾਂ ਵਿਚੋਂ ਉਹਨਾਂ ਦਾ ਸਿਧਾਂਤ ਜ਼ਾਹਰ ਕਰਨ ਲਈ ਕੁਝ ਸ਼ਬਦਾਂ ਦਾ ਹੀ ਵਰਣਨ ਕੀਤਾ ਹੈ। ਤੇ ਨਾਲ ਪ੍ਰੰਦਾਂ ਤਿਥੀਂ ਤੇ ਸਤਵਾਰ ਬਾਣੀ ਭੀ ਦਰਸਾਈ ਹੈ।

***ਬਾਣੀ ਭਗਤ ਕਬੀਰ ਜੀ ਕੀ***

***ਸ੍ਰੀ ਰਾਗ (ਜੀਵਨ ਮਨੋਰਥ)***

ਸੁਣ ਪੰਡੀਆਂ ਪ੍ਰਭ ਦੁਨੀਆਂ ਸਾਜੀ। ਗਲ ਮਾਇਆ ਸੰਗਲੁ ਪਾਇਆ।।
ਬ੍ਰਹਮ, ਮਹੇਸ਼, ਤੇ ਸੁਰ, ਨਰ, ਮੁਨ ਜਨ, ਸਭ ਨੂੰ ਮੋਹ ਫਸਾਇਆ।।

ਰਾਮ ਨਾਮ ਮਧ, ਅਨਹਦ ਬੀਨਾ। ਪੀਂਦਾ, ਸੁਣਦਾ, ਵਿਰਲਾ।।
ਜਿਸ ਨੇ ਸਿਮਰ ਦੀ ਮਧ ਪੀਤੀ। ਉਹ ਮੇਰੇ ਪ੍ਰਭ ਭਾਇਆ।।
ਅੰਮ੍ਰਿਤ ਮਧ ਦੇ ਸੁਵਾਸ ਪਿਆਲੇ। ਜਿਸ ਨੇ ਭਰ ਭਰ ਪੀਤੇ।।
ਹੋਰ ਜਗਤ ਭੀ ਮਾਇਆ ਮੋਹਿਆ। ਕਬੀਰੇ ਅਲੱਖ ਲਖਾਇਆ।।

ਰਾਗ ਗਉੜੀ (ਭੇਖ ਪਖੰਡ ਹਨ ਕੇਵਲ ਸਿਮਰਨ ਹੀ ਸਤਿ ਹੈ)

ਵਿਚ ਬਨਾਂ ਦੇ ਨੰਗੇ ਫਿਰਕੇ ਜੋ ਮੋਕਸ਼ ਹੋ ਜਾਵੇ।।
ਜੰਗਲ ਦੇ ਸਭ ਪਸ਼ੂ ਤੇ ਪੰਛੀ ਪ੍ਰਭੂ ਜੀ ਆਪ ਮਿਲਾਵੇ।।
ਮੂੰਡ ਮੁੰਡਾਇ ਜੇ ਰਬ ਮਿਲਦਾ ਭੇਡਾਂ ਮੁਕਤੀ ਪਾਵਨ।।
ਬ੍ਰਹਮ ਚਰੀਆਂ ਜੇ ਰਬ ਭਾਉਂਦਾ ਖੁਸਰਾ ਪਰਮ ਗਤ ਪਾਵੇ।।
ਕੀ ਨੰਗੇ ਕੀ ਜੰਗਲ ਭਟਕਣ ਬਿੰਦ ਰਖ, ਮੂੰਡ ਮਡਾਉਣਾ।।
ਬਿਨ ਸਿਮਰਨ ਸਭ ਫੋਕਟ ਕਰਮਾਂ ਇਹ ਕਬੀਰ ਸੁਣਾਵੇ।।

ਰਾਗ ਗਾਊੜੀ (ਸਭ ਬੰਦੇ ਖੁਦਾ ਦਾ ਨੂਰ ਹਨ)

ਮਾਤ ਗਰਭ ਵਿਚ ਇਕੈ ਰਕਤਬਿੰਦ ਉਤਮ ਨੀਚ ਨ ਕੋਈ।।
ਕੀ ਬ੍ਰਾਹਮਣ ਦੀ ਖਾਸ ਬੂੰਦ ਸੀ? ਕਿਵੇਂ ਕਦੋਂ ਉਹ ਹੋਈ ?।।
ਜੇ ਬ੍ਰਾਹਮਣ ਦੀ ਖਾਸ ਬਿੰਦ ਸੀ ਰਾਹ ਭੀ ਨਵਾਂ ਬਣਾਉਂਦੀ।।
ਬ੍ਰਹਮਾਂ ਦੇ ਮੁਖ ਤੋਂ ਜੇ ਜੰਮਿਆ ਮੁਖ ਤੋਂ ਰਾਸ ਨ ਹੋਈ ?।।
ਕੀ ਬ੍ਰਾਹਮਣ ਕੀ ਸੂਦਰ ਸਾਰੇ ਏਕ ਨੂਰ ਤੋਂ ਉਪਜੇ।।
ਜੇਹੜਾ ਹਿਰਦੇ ਬ੍ਰਹਮ ਬਸਾਲੇ ਕਬੀਰ ਬ੍ਰਾਹਮਣ ਸੋਈ।।

ਰਾਗ ਗਉੜੀ (ਰਬ ਨੂੰ ਮਿਲਨ ਦਾ ਰਾਹ)

ਸੁਰਤੀ ਘੋੜਾ ਬਿਰਹਾ ਕਾਠੀ ਪ੍ਰੇਮ ਦੇ ਚਾਬਕ ਲਾਵੋ।।

ਗਿਆਨ, ਗੁਰੂ ਦੀ ਸੀਤਲ ਵਾਯੂ ਪੈੜੇ ਪੇਰ ਟਕਾਵੋ।

ਰਾਹ ਪਰੇਮ ਦਾ ਸਚਖੰਡ ਜਾਂਦਾ ਬੇਦ ਕਤੇਬੋਂ ਬਾਹਰ।।

ਸਤਿਗੁਰੂ ਜਗ ਨੂੰ ਰਾਹੀ ਦਖਾਉਂਦਾ ਹਿਰਦੇ ਵਿਚ ਪ੍ਰਭ ਪਾਵੋ।।

ਚੋਕਸ ਹੋ ਕੇ ਰਾਹ ਮੁਕਾਵੋ ਰਾਹ ਪਰੇਮ ਦਾ ਖੋਜੋ।।

ਕਹਿਤ ਕਬੀਰ ਉਹ ਭਲੀ ਯਾਤਰਾ ਘਰ ਪ੍ਰੀਤਮ ਦੇ ਜਾਵੋ।।

ਰਾਗ ਗਾਉੜੀ ਭੀ ਸੋਰਠ ਭੀ (ਮਨ ਨੂੰ ਸਿਖਿਆ)

ਮਨ ਬੇਸਰਮਾਂ, ਸਰਚਮ ਨੀ ਆਉਂਦੀ ? ਹਰਿ ਛੱਡ ਬਾਹਰ ਜਾਵੇਂ ਕਿਉਂ।।

ਜੀਹਦਾ ਰਾਮ ਪਿਆਰਾ ਹੋਵੇ ਅਓਜੜ ਫੇਰਾ ਪਾਵੇ ਕਿਉਂ।।

ਸਾਹਿਬ ਉਹ ਨਰੰਤਰ ਵਸਦਾ ਬਾਹਰ ਕਿਥੋਂ ਲਭੇਂਗਾ।।

ਉਹ ਸਮਰੱਥ ਤੇ ਨਿਜ ਪਤ ਦਾਤਾ ਹਿਰਦੇ ਅਨਹਦ ਗਾਲੈਂ ਤੂੰ।।

ਮਰ ਕਰ ਸੁਧ, ਤੂੰ ਨਾਮ ਵਸਾ ਲੈ ਨਾਮ ਬਿਨਾਂ ਨਹੀਂ ਤੇਰਾ ਕੋਈ।।

ਕਹੇ ਕਬੀਰਾ ਆਪ ਨਾਰਾਇਣ ਕਣ ਕਣ ਵਿਚ ਸਮਾਵੇ ਇਉ।।

ਰਾਗ ਗਉੜੀ ਭੀ ਸੋਰਠ ਭੀ (ਸੂਤਕ ਕਿਵੇ ਦੂਰ ਹੁੰਦਾ ਹੈ)

ਤੂੰ ਸੂਤਕ ਦੇ ਬੰਧਨ ਫਸਿਆ ਰਾਮ ਨਾ ਸੂਤਕ ਹੋਈ।।

ਸਾਰੀ ਦੁਨੀਆਂ ਸੂਤਕ ਬਝੀ ਸਚ ਨਾ ਸੂਤਕ ਹੋਈ।।

ਨੌ ਇੰਦਰੇ ਕਾਬੂ ਕਰ ਲੈ ਏਹੀ ਸੂਤਕ ਭਾਰੀ।।

ਕਹੇ ਕਬੀਰ ਤਾਂ ਸੂਤਕ ਮੁਕੂ ਰਿਦੈ ਬਸੇ ਮੁਰਾਰੀ।।

ਰਾਗ ਗਉੜੀ ਬੈਰਾਗਨ (ਅੰਧ ਵਿਸ਼ਵਾਸ)

ਜੀਵਤ ਪਿਤਰ ਨਾ ਸੇਵਾ ਕੀਤੀ ਕੁਤੇ ਕਾਂ ਬਣਾਏ।।

ਅਸਲ ਰਾਮ ਦੀ ਸਾਰ ਨਾ ਜਾਣੀ ਪਥਰ ਦੇਵ ਘੜਾਏ।।

ਜੀਵਤ ਮਾਰੇ ਮੋਇਆਂ ਖਾਤਰ ਅੰਤ ਕਾਲ ਗਲ ਫਾਹੀ।।
ਰਾਮ ਨਾਮ ਦੀ ਗਤ ਨਹੀਂ ਜਾਣੀ ਜਨਮ ਅਕਾਰਥ ਜਾਏ।।
ਦੇਵੀ, ਦੇਵਾ, ਮੁਰਦੇ, ਪੂਜੇ ਪਾਰਬ੍ਰਹਮ ਨਾ ਸਮਝੇਂ।।
ਕਹੇ ਕਬੀਰ ਨਾਰਾਇਣ ਬਾਝੋਂ ਜਨਮ ਮਰਨ ਦੁਖ ਪਾਏ।।

## ਰਾਗ ਆਸਾ

### ਜ਼ਰੂਰੀ ਵਿਚਾਰ

ਕਬੀਰ ਜੀ ਨੇ ਇਹ ਸ਼ਬਦ ਭੇਦ ਭਰੇ ਅਰਥਾਂ ਵਿਚ ਉਚਾਰਨ ਕੀਤਾ ਹੈ ਇਸ ਦੀ ਪਹਿਲੀ ਜਾਣਕਾਰੀ ਇਹ ਹੈ ਕਿ ਪ੍ਰਾਣੀ ਮਨ ਘੜਤ ਗੈਰ ਹਕੀਕੀ ਕਥਾਵਾਂ ਘੜ ਕੇ ਗੈਰ ਵਿਦਵਾਨ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਾਉਂਦੇ ਹਨ। ਇਹ ਅਵਸਥਾ ਸਚਾਈ ਤੋਂ ਦੂਰ ਹੈ, ਇਸ ਨੂੰ ਖੋਜਣਾਂ ਜਾਂ ਮੰਨਣਾਂ ਬੇਅਰਥ ਹੈ। ਜਾਨਵਰ ਆਪਣਾ ਨਾ ਸਭਾਉ ਤਿਆਗ ਸਕਦੇ ਹਨ ਨਾ ਗੱਲਾਂ ਕਰ ਸਕਦੇ ਹਨ। ਸੋ ਕਬੀਰ ਜੀ ਨੇ ਇਹਨਾਂ ਜਾਨਵਰਾਂ ਦੇ ਰੂਪ ਆਪਣੀਆਂ ਇੰਦਰੀਆਂ ਭਾਵ ਕਾਮ, ਕਰੋਧ ਆਦਿ ਨੂੰ ਬਣਾ ਕੇ ਦੱਸਿਆ ਹੈ ਕਿ ਜਦ ਈਸ਼ਵਰ ਪ੍ਰਾਪਤੀ ਹੁੰਦੀ ਹੈ ਤਾਂ ਇਹ ਸਭ ਵੈਰੀ ਹੀ ਸੇਵਕ ਦੋਸਤ ਬਣ ਜਾਂਦੇ ਹਨ।

### (ਆਤਮਾਂ ਪਰਮਾਤਮਾਂ ਦਾ ਮੇਲ)

ਰਾਜੇ ਸੁਤ ਨੇ, ਵਿਆਹ ਰਚਾਇਆ, ਸੋਨੇ ਛਤਰ ਝੁਲਾਇਆ ਹੈ।।
ਰਾਜ ਕੁਮਾਰੀ ਵਿਆਹ ਲੈ ਆਂਦੀ। ਸੈਹਾ ਵਧਾਈਆ ਲਿਆਇਆ ਹੈ।।
ਹਾਥੀ ਚੁਕ ਰਬਾਬਾਂ ਬਜਾਵੇ। ਬਲਦ ਨੇ ਢੋਲ ਬਜਾਇਆ ਹੈ।।
ਕਊਏ ਨੇ ਛੈਣੇ ਛਣਕਾਏ। ਗਧੇ ਨੇ ਨਾਚ ਦਿਖਾਇਆ ਹੈ।।
ਝੋਟਾ ਖੜਾ ਅਸੀਸਾਂ ਦੇਵੇ। ਸੋਹਣਾ ਸਮਾਂ ਸੁਹਾਇਆ ਹੈ।।
ਕਿਰਲੀ ਗਰਮ ਪਕੌੜੇ ਕੱਢੇ। ਚਟਣੀ ਨਾਲ ਖਵਾਇਆ ਹੈ।।
ਸ਼ੇਰ ਸੇਵਾ ਵਿਚ ਪਾਨ ਲਗਾਵੇ। ਘੀਸ ਨੇ ਉਹ ਵਰਤਾਇਆ ਹੈ।।

ਚੂਹੀ ਘਰ ਘਰ ਸੱਦਾ ਦੇਂਦੀ। ਕਛੂਏ ਸੰਖ ਬਜਾਇਆ ਹੈ।।

ਮੁੜਦਿਆਂ ਰਾਹ ਵਿਚ ਪਰਬਤ ਆਇਆ। ਕੀੜੀ ਖਾਹ ਮੁਕਾਇਆ ਹੈ।।

ਕਛੂ ਆਖੇ ਲਉ ਰਸਗੁਲੇ। ਦੇਖ ਕਬੀਰ ਹਸਾਇਆ ਹੈ।।

***ਭਾਵ ਅਰਥ***

ਰਾਜੇ ਦਾ ਪੁੱਤਰ ਭਾਵ ਪਰਮਾਤਮਾ ਦਾ ਰੂਪ, ਆਤਮਾਂ ਰੂਪੀ ਰਾਜ ਕੁਮਾਰੀ ਨੂੰ ਜਨਮ ਵਿਚ ਵਿਆਹੁਣ ਆਇਆ ਹੈ। ਜਿਸ ਦਾ ਵਿਚੋਲਾ ਸਤਿਗੁਰੂ ਹੈ।

ਇਸ ਮਿਲਾਪ ਨਾਲ ਉਹ ਪੰਜ ਵੈਰੀ ਕਾਮ, ਕਰੋਧ, ਲੋਭ, ਮੋਹ, ਹੰਕਾਰ ਭਾਵ ਸ਼ੇਰ, ਝੋਟਾ, ਬਲਦ, ਹਾਥੀ ਗਧਾ ਜੋ ਇਸ ਜੀਵ ਨੂੰ ਉਲਟ ਲਿਜਾਣ ਵਾਲੇ ਸਨ, ਇਹਨਾਂ ਖੁਸ਼ੀਆਂ ਵਿਚ ਸ਼ਾਮਲ ਹੋ ਕੇ ਸੇਵਾਦਾਰ ਭਾਵ ਹਲਵਾਈ ਤੇ ਖਾਨਸਾਮੇਂ ਬਣੇ, ਤੇ ਕਛੂ, ਕਊਆਂ, ਕਿਰਲੀ, ਚੂਹੀ, ਘੀਸ, ਸੈਹਾ ਤੇ ਕੀੜੀ ਆਦਿ ਇੰਦ੍ਰੀਆਂ ਇਛਾਵਾਂ ਵਿਚ ਪਵਿੱਤਰ ਮਿਲਾਪ ਵਿਚ ਖੁਸ਼ੀਆਂ ਮਨਾਉਣ ਵਾਲੀਆਂ ਤੇ ਸੇਵਾਦਾਰ ਬਣ ਗਈਆਂ।

ਹਉਮੈ ਵਡੀ ਪਹਾੜੀ ਜੋ ਰਾਜ ਕੁਮਾਰੀ ਦੇ ਸਹੁਰੇ ਭਾਵ ਬੈਕੁੰਠ ਜਾਣ ਲਈ ਸਭ ਤੋਂ ਔਖੀ ਤੇ ਉੱਚੀ ਸੀ ਤੇ ਬੈਕੁੰਠ ਦਾ ਰਸਤਾ ਰੋਕੀ ਬੈਠੀ ਸੀ, ਨਿਮਰਤਾ ਰੂਪੀ ਕੀੜੀ ਨੇ ਖਾ ਕੇ ਸਾਫ ਕਰ ਦਿੱਤੀ ਤੇ ਬੈਕੁੰਠ ਦਾ ਰਾਹ ਸਾਫ਼ ਹੋ ਗਿਆ।

ਇਸ ਤਰ੍ਹਾਂ ਇਹ ਆਤਮ; ਰੂਪੀ ਰਾਜਕੁਮਾਰੀ ਪਰਮਾਤਮਾ ਰੂਪੀ ਰਾਜ ਦੁਲਾਰੇ ਨਾਲ ਮਿਲਕੇ ਇਕ ਜੋਤ ਹੋ ਗਈ।

ਜਿਉ ਜਲ ਮਹਿ ਜਲੁ ਆਇ ਖਟਾਨਾ, ਤਿਉ ਜੋਤੀ ਸੰਗ ਜੋਤ ਸਮਾਨਾ

(ਸ੍ਰੀ. ਗੁ. ਗ੍ਰੰ. ਸ., ਪੰਨਾ 278)

ਇਹ ਦੇਖ ਕੇ ਕਬੀਰ ਬਹੁਤ ਖੁਸ਼ ਹੋਇਆ।

### *ਰਾਗ ਗੂਜਰੀ (ਜੂਨੀ ਭਰਮਨ)*

ਮਨ ਮੂਰਖ ਤੇਰੀ ਜੂਨੀ ਪਲਟੂ ਬਲਦ ਰੂਪ ਹੋ ਜਾਵੇਂਗਾ।।

ਕੰਮ ਕਾਰ ਵਿਚ ਡੰਡੇ ਵਜਣ ਕਿਵੇਂ ਤੂੰ ਢੇਹ ਲੁਕਾਹਵੇਂਗਾ।।

ਨੱਕ ਚ ਰੱਸਾ ਕਨ੍ਹੇ ਪੱਕੇ ਦਿਨ ਭਰ ਬੋਝ ਉਠਾਵੇਂਗਾ।।

ਖਾਣ ਨੂੰ ਤੂੜੀ ਨਾਲ ਪਰਾਲੀ ਕਿਸ ਨੂੰ ਦੁਖ ਸੁਣਾਵੇਗਾ।।

ਸੰਤ ਜਨਾ ਦਾ ਕਿਹਾ ਨ ਸੁਣਿਆ ਜੂਨੀਆਂ ਪੈ ਪਛਤਾਵੇਗਾ।।

ਰਤਨ ਜਨਮ ਅਕਾਰਥ ਖੋਇਆ ਕੋਹਲੂ ਜੁੜ ਭਰਵਾਵੇਂਗਾ।।

(ਪਰ) ਜੇ ਸੰਤਾਂ ਦੇ ਆਖੇ ਲੱਗ ਕੇ ਹਰ ਕਾ ਨਾਮ ਧਿਆਵੇਂਗਾ।।

ਕਹੇ ਕਬੀਰ ਫਿਰ ਹਰ ਜੀ ਮਿਲਜੂ ਜੋਤੀ ਜੋਤ ਸਮਾਵੇਂਗਾ।।

ਰਾਗ ਸੋਰਠ (ਬੇਅਰਥ ਪੂਜਾ)

ਪਥਰ ਦੇ ਬੁਤ ਹਿੰਦੂ ਪੂਜਣ ਮੋਮਨ ਸੀਸ ਨਵਾਉਂਦੇ ਨੇ।।

ਉਹ ਫੈਕੇ ਉਹ ਦੱਬੇ ਜਾਂਦੇ ਗਤ ਪਤ ਮੂਲ ਨ ਪਾਉਂਦੇ ਨੇ।

ਤੀਰਥੀਂ ਕਰਕੇ ਗਿਆਨ ਗੋਸ਼ਟੀ ਜੋਗੀ ਜਟਾਂ ਵਧਾਂਦੇ ਨੇ।।

ਮਾਇਆ ਕੱਠੀ ਰਾਜੇ ਕਰਦੇ ਸੋਨੇ ਮਹਿਲ ਬਣਾਦੇ ਨੇ।।

ਪੰਡਤ ਬੇਦੀ, ਰੂਪ ਚ ਨਾਰੀ ਫਸ ਫਸ ਧੋਖੇ ਖਾਂਦੇ ਨੇ।।

ਸਾਰੇ ਧੋਖਿਆਂ ਵਿਚ ਬਿਗੂਤੇ ਸਾਥ ਨ ਕੁਝ ਲਜਾਂਦੇ ਨੇ।।

ਕਹੇ ਕਬੀਰ ਤੂੰ ਸਿਮਰ ਰਾਮ ਨੂੰ ਜਨਮ ਮਰਨ ਮਿਟ ਜਾਂਦੇ ਨੇ।।

ਰਾਗ ਧਨਾਸਰੀ (ਵਾਹਿਗੁਰੂ ਬੇਅੰਤ ਹੈ)

ਬ੍ਰਹਮਾਂ ਪੁਤਰ, ਸ਼ਿਵਤ ਵਿਸ਼ਨੂ ਸ਼ੇਸ਼ ਨਾਗ ਜੇਹੇ ਜਾਣ ਨਾ ਸਕੇ।।

ਹਨੂਮਾਨ ਤੇ ਗਰੜ ਬਿਚਾਰੇ ਸਣ ਲਛਮੀ ਪਤਿ ਮਾਣ ਨਾ ਸਕੇ।।

ਇੰਦਰ ਅਤੇ ਦਰਯੋਧਨ ਰਾਜੇ ਬੇਦ, ਕਤੇਬ, ਤੇ ਸਿਮਰਤ ਪੁਰਾਣਾ।।

ਕਹੇ ਕਬੀਰ ਅੰਤ ਨਹੀਂ ਜਾਣਨ ਉਹ ਜਾਨਣ ਜੋ ਮਨ ਦੇ ਸੱਚੇ।।

ਰਾਗ ਤਿਲੰਗ (ਸੱਚੇ ਰਬ ਦੇ ਦਰਸ਼ਨ)

ਵੇਦ ਕਤੇਬਾਂ ਪੜ੍ਹ ਪੜ੍ਹ ਥੱਕੇ ਦਿਲ ਦਾ ਦੁੱਖ ਨਾ ਜਾਂਦਾ ਹੈ।।

ਮਨ ਤਨ ਅਪਰੇ ਪਿਆਰੇ ਤਾਈ ਅੰਦਰ ਨੂਰ ਸਮਾਂਦਾ ਹੈ।।

ਇਹ ਦੁਨੀਆਂ ਹੈ ਖੇਡ ਦਗੇ ਦੀ ਯਾਰ ਨ ਸਾਥ ਨਭਾਂਦਾ ਹੈ।।

ਖਾਲਕ ਖਲਕ ਖਾਲਕ ਹੀ ਦੁਨੀਆਂ ਮੁਰਸ਼ਦ ਭੇਤ ਬਤਾਂਦਾ ਹੈ।।

ਵਿਚ ਅਸਮਾਨ ਨਹਿਰ ਧੁਰ ਦੀ ਕੋਈ ਨ ਪਹੁੰਚ ਨਹਾਂਦਾ ਹੈ।।

ਹੱਕ, ਸੱਚ ਦੇ ਚਸ਼ਮੇਂ ਲਾਕੇ ਕਬੀਰਾ ਹਰ ਥਾਂ ਪਾਂਦਾ ਹੈ।।

ਰਾਗ ਸੂਹੀ ਲਲਤ (ਸ਼ਰੀਰ ਥੱਕ ਗਿਆ, ਲੋਭ ਨਾ ਥਕਿਆ)

ਥੱਕੇ ਕੰਨ ਨੱਕ ਤੇ ਅੱਖਾਂ ਥੱਕੀ ਮੇਰੀ ਕਾਇਆ।।

ਐਪਰ ਇਹ ਹੱਵਸ ਨ ਥੱਕੀ ਕਰਦੀ ਮਾਇਆ, ਮਾਇਆ।।

ਸਿਰ ਤੇ ਆਕੇ ਬੱਗੇ ਬੈਠੇ ਫਿਰ ਭੀ ਸਮਝ ਨ ਆਈ।।

ਬਿਰਥਾ ਜਾਊ ਏਹੇ ਜੀਵਨ ਜੇ ਨਾ ਨਾਮ ਧਿਆਇਆ।।

ਜੀਵਨ ਤੇਰਾ ਖੇਡ ਪਾਸੇ ਦੀ ਸੋਚ ਸੋਚ ਕੇ ਖੇਡੀਂ।।

ਕਹੇ ਕਬੀਰ ਕਦੇ ਨ ਹਾਰੇ ਜਿਸ, ਭੇਦ ਖੇਡ ਦਾ ਪਾਇਆ।।

ਰਾਗ ਬਿਲਾਵਲ (ਸਭ ਦੁਨੀਆਂ ਕਾਲ ਦੀ ਖੁਰਾਕ ਹੈ)

ਇਹ ਸੰਸਾਰ ਮੁਸਾਫਰ ਖਾਨਾਂ ਬੈਠ ਕਿਸੇ ਨਹੀਂ ਰਹਿਣਾ।।

ਹਉਮੈ ਤਿਆਗੋ ਸਿਧੇ ਤੁਰਪਉ ਮੌਤ ਦਾ ਧੱਕਾ ਪੈਣਾ।।

ਸਾਰੇ ਜੀਵ ਨੇ ਚੂਹੇ ਉਸਦੇ ਮੌਤ ਵਿਚਾਲੇ ਬਿੱਲੀ।।

ਬਾਲੇ ਬੁੱਢੇ ਸਣੇ ਜਵਾਨਾਂ ਮੌਤ ਦੀ ਝੋਲੀ ਪੈਣਾ।।

ਧਨੀ ਤੇ ਨੰਗਾ, ਰਾਜਾ ਪਰਜਾ ਸਭ ਕਾਲੇ ਵੱਸ ਪੈਣਾ।।

ਰੁਖਾਂ, ਉਤੇ ਪੰਛੀ ਬੈਠੇ ਤੜਕ ਸਾਰ ਟੁਰ ਪੈਣਾ।।

ਹਰਿ ਦੇ ਸੇਵਕ ਹਰਿ ਹੋ ਜਾਂਦੇ ਮੂਲ ਨਾ ਮੌਤੋਂ ਡਰਦੇ।।

ਕਹੇ ਕਬੀਰ ਯਮ ਤੋਂ ਡਰਦਾ ਮੰਨ ਰਬ ਦਾ ਭਾਣਾ।।

ਰਾਗ ਗੌਡ (ਮਨ ਕਾਬੂ ਕਰਨਾ)

ਜੇ ਮਾਰੇਂ ਤਾਂ ਮਨ ਨੂੰ ਮਾਰੀ ਮਨ ਮਾਰੇ ਯਮ ਡਰਦਾ ਹੈ।।

ਕੁਟ ਕੁਟ ਮਨੂਆ ਨਾਮ ਰੰਗਾਇਆ ਸਦ ਜੀਂਦਾ, ਨਹੀਂ ਮਰਦਾ ਹੈ।

ਨੱਚੇ, ਨਾਮ ਦੀ ਮਸਤੀ ਅੰਦਰ ਉਹੋ ਨਾਚ ਰਬ ਭਾਉਂਦਾ ਹੈ।।

ਪੰਜੇ, ਲਾ ਪਲੀਤਾ ਫੂਕੇ ਹਉਮੈਂ ਨਾਲ ਮਚਾਉਂਦਾ ਹੈ।।

ਤਸਕਰ ਬਣ, ਧਨ ਨਾਮ ਚੁਰਾਇਆ ਹਰ ਧਨ ਅੰਬਰ ਜੋੜ ਲਏ।।

ਕਹਿ ਕਬੀਰ ਧੰਨ ਗੁਰੂ ਹਮਾਰਾ ਲੋਹਾ ਸੁਵ੍ਨ ਬਣਾਉਂਦਾ ਹੈ।।

ਰਾਗ ਗੌਡ (ਅਨ੍ਹ ਤਿਆਗਣਾ ਪਖੰਡ ਹੈ)

ਧੰਨ ਗੁਰੂ ਗੋਪਾਲ ਗੋਸਾਈਂ ਤਨ ਮਨ ਤ੍ਰਿਪਤਾਵੇ ਜੋ।।

ਆਪ ਦਿਆਲੂ ਬਖਸ਼ਨ ਹਾਰਾ ਅੰਨ ਪਾਣੀ ਪਹੁੰਚਾਵੇ ਜੋ।।

ਚਉਰਾਸੀ ਲੱਖ ਜੂਨਾ ਪਾਲੇ ਪਥਰ ਜੀਵ ਜੀਵਾਵੇ ਜੋ।।

ਅੰਨ ਤਿਆਗੇ ਬਣੇ ਪਖੰਡੀ ਪ੍ਰਭ ਜੀ ਮੂਲ ਨ ਭਾਵੇ ਉਹ।।

ਜੇਹੜਾ ਬਣਦਾ ਦੂਧਾ ਧਾਰੀ ਜਮ ਧੋਖੇ ਵਿਚ ਪਾਵੇ ਉਹ।।

ਤਜੀਏ ਅੰਨ, ਨ ਮਿਲੇ ਗੁਪਾਲਾ ਇਹ ਸਤਿਗੁਰੂ ਸਮਝਾਵੇ ਜੋ।।

ਕਹੇ ਕਬੀਰ ਜੋ ਹਰਿ ਨੂੰ ਲੋੜੇ ਰਲ ਕੇ ਛਕੇ ਛਕਾਵੇ ਉਹ।।

ਰਾਗ ਰਾਮਕਲੀ (ਰਬੀ ਸੋਮ ਰਸ)

ਸੰਤ ਸੁਆਮੀ, ਪੀਣ ਰਸ ਆਪ ਸ਼ਰਾਬ ਬਣਾਉਂਦੇ ਨੇ।।

ਤ੍ਰਿਸ਼ਨਾ ਕੁਟ ਕੁਟ ਸੱਕ ਬਣਾਉਂਦੇ ਪੰਜੇ ਗੁੜ ਵਿਚ ਪਾਉਂਦੇ ਨੇ।।

ਜਪ ਤਪ ਠੰਡਾ ਨੀਰ ਅਮੋਲਕ ਪ੍ਰੇਮ ਦੀ ਮੱਟੀ ਪਾਉਂਦੇ ਨੇ।।

ਪ੍ਰੇਮਾਂ ਭਗਤੀ ਬੂਟੀਆਂ ਪਾਕੇ ਭੱਠੀ ਬ੍ਰਹੱਮ ਚੜਾਉਂਦੇ ਨੇ ।।

ਸਾਧ ਸੰਗ ਸਿਮੰਨ ਸੁਰਾਹੀ ਨਾਮ ਦੇ ਪੈਰ ਲਗਾਉਂਦੇ ਨੇ।।

ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।।

ਰਾਗ ਮਾਰੂ (ਪੰਡੇ ਨੂੰ ਸਿਖਿਆ)

ਕਰਨੈ ਕੰਮ ਅਵੱਲੇ ਪੰਡੇ ਰਾਮ ਨਾਮ ਨਹੀਂ ਜਪਦਾ ਤੂੰ।।

ਵੇਦ ਪੁਰਾਨ ਗਧੇ ਤੇ ਲੱਦੇ ਨਾਲ ਬੋਝ ਦੇ ਮਰਦਾ ਤੂੰ।।

ਜੀਅ ਮਾਰੇਂ ਪੱਥਰ ਪੂਜੇਂ ਹੋਰ ਪਾਪ ਕੀ ਹੋਊਗਾ।।

ਜੇ ਤੂੰ ਆਪ ਨੂੰ ਧਰਮੀ ਜਾਣੇ ਕਉਣ ਕਸਾਈ ਹੋਊਗਾ।।

ਮਨ ਅੰਨ੍ਹਾ ਕੁਛ ਸੋਚੇ ਨਾਹੀ ਹੋਰਾਂ ਮੱਤੀਂ ਦੇਂਦਾ ਹੈ।।

ਮਾਇਆ ਲੈ ਕੇ ਵਿਦਿਆ ਬੇਚੇ ਜਨਮ ਅਕਾਰਥ ਖੋਂਦਾ ਹੈ।।

ਨਾਰਦ ਬੇਦ ਬਿਆਸ ਪੁਕਾਰਨ ਮੱਤੀਂ ਦੇਂਦੇ ਤੈਨੂੰ ਹੈ।।

ਕਹੇ ਕਬੀਰ ਜਪ, ਬਣ ਜਾ ਪਾਰਸ ਰਘੁਬਰ ਫਿਰ ਮਿਲ ਜਾਊਗਾ।।

ਰਾਗ ਕੇਦਾਰਾ (ਤਿਆਗ)

ਮਾਨ ਤੇ, ਨਿੰਦਾ ਸਵ੍ਰਨ ਤੇ ਲੋਹਾ ਕਾਮ ਕ੍ਰੋਧ ਹੰਕਾਰਾ ਹੈ।।

ਰਜਗੁਣ, ਤਮਗੁਣ ਸਤਗੁਣ ਛੋਡੇ ਚੌਥਾ ਪਦ ਰਖਵਾਰਾ ਹੈ।।

ਤੀਰਥ, ਬਰਤ, ਕਰੋ ਖਟ ਕਰਮਾ ਤਿਲਕ ਜੰਞੂ ਨ ਪੂਜਾ ਹੈ।।

ਕਬੀਰਾ ਦੀਪਕ ਨਾਮ ਜਗਾ ਕੇ ਕੀਤਾ ਦੂਰ ਅੰਧਿਆਰਾ।।

ਰਾਗ ਭੈਰਊ (ਸਿਖਿਆ)

ਨਾਮ ਖਜਾਨਾ ਸਤਿਗੁਰ ਦਿਤਾ ਅਨਹਦ ਭਰੇ ਭੰਡਾਰੇ ਨੇ।।

ਏਹੀ ਮੇਰੀ ਖੇਤੀ ਬਾੜੀ ਕਰ ਸਿਮਰਨ ਨਿਸਤਾਰੇ ਨੇ।।

ਨਾਉਂ ਬੇਲੀ ਸਬੰਧਤ ਸਾਥੀ ਨਾਉਂ ਮੇਰਾ ਹਮ ਸਾਇਆ ਹੈ।

ਕਬੀਰਾ ਉਸ ਦਾ ਚਰਨ ਪੁਜਾਰੀ ਜੋ ਸਤਿਗੁਰੂ ਨੂੰ ਭਾਇਆ ਹੈ।।

ਰਾਗ ਭੈਰਊ (ਖੁਦਾ ਦੀ ਵਸੋ)

ਇਹ ਤਨ ਮੇਰਾ ਮੰਦਰ ਉਸਦਾ ਬੋਲ ਉਹੀ ਬੁਲਾਂਦਾ ਹੈ।।

ਇਸ ਮਸਜਦ ਦੇ ਨਊ ਦਰਵਾਜ਼ੇ ਦਸਵਾਂ ਗੁਪਤ ਰਹਾਦਾ ਹੈ।।

ਇਸ ਵਿਚ ਪਹੁੰਚ ਨਮਾਜ਼ ਗੁਜ਼ਾਰੀ ਹਾਜ਼ਰ ਨਾਜ਼ਰ ਪਾਉਂਦਾ ਹੈ।।

ਕਾਮ ਕਰੋਧ ਤੇ ਭਰਮੁ-ਭੁਲੇਖੇ ਸੜੇ ਮਾਰ ਮੁਕਾਉਂਦਾ ਹੈ।।

ਕਾਜ਼ੀ, ਮੁਲਾਂ ਪੌਣ ਭੁਲੇਖੇ ਸੰਤ ਅਲਾਹ ਦੇ ਪਿਆਰੇ ਨੇ।।

ਕਹੇ ਕਬੀਰ ਜਿਸ ਮੁਰਸ਼ਦ ਲਭਾ ਭਿਸਤੀ ਉਹ ਪਚਾਉਂਦੇ ਹੈ।।

ਰਾਗ ਭੈਰਊ (ਕਬੀਰ ਜੀ ਦਾ ਰਾਮ)

ਮੇਰਾ ਮਾਲਕ ਇਕੋ ਰਾਮ। ਮੈਂ ਉਸਦਾ ਨੌਕਰ ਬੇ ਦਾਮ।।

ਮੇਰਾ ਉਸ ਨਾਲ ਬਣਿਆ ਪਿਆਰ। ਮੈਂ ਕਰਦਾ ਉਸ ਦਾ ਸਤਿਕਾਰ।।

ਕੋਟਨ ਉਥੇ ਸੂਰਜ ਚੜ੍ਹਦੇ। ਕੋਟਨ ਸ਼ਿਵ ਨੇ ਪਾਣੀ ਭਰਦੇ।।

ਕੋਟਨ ਬ੍ਰਹਮੇਂ ਵੇਦ ਉਚਾਰਨ। ਕੋਟਨ ਦੁਰਗਾ ਮੈਲ ਉਤਾਰਨ।।

ਕੋਟਨ ਚੰਦ ਜਗਾਉਂਦੇ ਦੀਵੇ। ਕੋਟਨ ਦਿਚਉ ਦਰਸ਼ਨ ਵਿਚ ਖੀਵੇ।।

ਕੋਟਨ ਤਾਰੇ ਵਿਚ ਪਰਕਰਮਾਂ। ਕੋਟਨ ਕਿਲ੍ਹੇ ਘੜੇ ਵਿਸ਼ਕਰਮਾਂ।।

ਕੋਟ ਸਮੁੰਦਰ ਹੈ ਘੜਸਾਲੀ। ਕੋਟ ਬਨੱਸਪਤ ਉਸਦੀ ਮਾਲੀ।।

ਕੋਟਨ ਉਸ ਕੁਮੇਰ ਭੰਡਾਰੀ। ਕੋਟਨ ਲਛਮੀਂ ਰਹੇ ਸ਼ੰਗਾਰੀ।।

ਕੋਟਨ ਬਿਜਲੀ ਲਿਸ਼ਕਾਂ ਮਾਰੇ। ਬਦਲ ਸਭ ਜਿਸ ਦੇ ਪ੍ਰਵਾਰੇ।।

ਕੋਟ ਕਾਲੀਆਂ ਲਿਟਾਂ ਖਲਾਰਨ ਕੋਟ ਸ਼ਕਤੀਆਂ ਜਗ ਵਿਸਥਾਰਨ।।

ਕੋਟਨ ਉਸਦੀਆਂ ਨੇ ਯਗਸ਼ਾਲਾ। ਕੋਟਨ ਉਸਦੇ ਰਾਮ ਰਵਾਲਾ।।

ਕੋਟਨ ਕਾਹਨਾਂ ਗਊ ਚਰਾਵਨ। ਕੋਟਨ ਕੰਸ ਨਹੀਂ ਮਨ ਪਾਵਨ।।

ਉਹ ਸੁੰਦਰ ਉਹ ਅਤਿ ਅਨੂਪ। ਕੋਟਨ ਕਾਮ ਦੇਵ ਜਿਹੇ ਰੂਪ।।

ਉਸ ਤੋਂ ਮੰਗਾਂ ਇਹ ਸਤਿਕਾਰ। ਹੋਰ ਨੇ ਦੇਖਾਂ ਮੈਂ ਦਰਬਾਰ।।

ਕਬੀਰ ਨੂੰ ਆਪਣਾ ਦਰਸ਼ ਦਿਖਾਵੀਂ। ਕਿਸੇ ਦੇ ਦਰ ਤੇ ਨਾ ਭਟਕਾਵੀਂ।।

ਰਾਗ ਭੈਰਉ (ਖੋਜੀ ਸੰਤ ਰਬ ਪਾ ਲੈਂਦੇ ਨੇ)

ਜੇ ਨਾਲਾ ਗੰਗਾ ਸੰਗ ਵਹਿੰਦਾ ਗੰਗਾ ਵਿਚ ਸਮਾਵੇ ਉਹ।।

ਬਣ ਜਾਵੇ ਉਹ ਖੋਜ ਦਾ ਖੋਜੀ ਅੰਤ ਖੋਜ ਨੂੰ ਪਾਵੇ ਉਹ।।

ਸੰਗ ਪਾਰਸ ਦੇ ਤਾਂਬਾ ਘਸਿਆ ਕੰਚਨ ਹੀ ਬਣ ਜਾਵੇ ਉਹ।।

ਰਿੰਡ ਖਹੇ ਜੋ ਚੰਦਨ ਦੇ ਸੰਗ ਚੰਦਨ ਹੀ ਬਣ ਜਾਵੇ ਉਹ।।

ਸੱਚ ਸੰਗ ਜਿਸ ਪੱਚ ਮੱਚ ਲਾਈ ਮੁਕੇ ਉਸ ਦੀ ਆਵਣ ਜਾਣੀ।।

ਹੇ ਕਬੀਰ ਮਰੋਈਆਂ ਉਹ ਅੰਮ੍ਰਿਤ ਪੀਵੇ ਜੋਤੀ ਜੋਤ ਸਮਾਵੇ ਉਹ।।

ਰਾਗ ਬਸੰਤ (ਕਲਜੁਗੀ ਧਰਮ ਦੇ ਉਲਟੇ ਕਾਰੇ)

ਇਹ ਮਾਇਆ ਨੇ ਖੇਡ ਰਚਾਈ। ਪਤਨੀ ਆਪਣਾ ਪਤਿ ਜਣ ਲਿਆਈ।।

ਬਿਨ ਬਿਆਹੀ ਤੇ ਬਿਨ ਮੁਕਲਾਈ। ਪਿਉ ਦੀ ਧੀ ਪਤਨੀ ਬਣ ਆਈ।।

ਪਿਤਾ ਪੁੱਤ ਦਾ ਪੁਤਰ ਬਣਿਆ। ਬਿਨ ਬਾਪ ਤੋਂ ਪੁੱਤਰ ਜਣਿਆ।।

ਬਿਨਾਂ ਥਣਾਂ ਤੋਂ ਦੁਧ ਪਲਾਵੇ। ਪੁਤਰ ਮਾਂ ਦਾ ਭਾੜਾ ਖਾਵੇ।।

ਬਿਨ ਪੈਰਾਂ ਤੋਂ ਛਾਲਾਂ ਵੱਜਣ। ਬਿਨਾਂ ਸਰੀਰੋਂ ਖਿੜ ਖਿੜ ਹੱਸਣ।।

ਨੀਂਦ ਨਹੀਂ ਪਰ ਘੂਕਰ ਸੋਵੇ। ਬਿਨ ਰਿੜਕਣੇ ਦੁਧ ਬਲੋਵੇ।।

ਬਿਨਾਂ ਥਣਾਂ ਤੋਂ ਗਊ ਲਵੇਰੀ। ਬਿਨ ਰਸਤੇ ਤੋਂ ਵਾਟ ਲੰਮੇਰੀ।।

ਠਾਕਰ ਪਥਰ ਦਾ ਬਣਵਾ ਕੇ। ਖੁਦ ਖਾਵਣ ਉਹਦੇ ਮੁਲ ਲਾ ਕੇ।।

ਇਹ ਸਭ ਕੁਝ ਜਗ ਭਗਤੀ ਜਾਣੇ। ਕਰੇ ਪਾਪ ਰੰਗ ਰਲੀਆਂ ਮਾਣੇ।।

ਸਚੋ ਸੱਚ ਕਬੀਰ ਸੁਣਾਵੇ। ਬਿਨ ਸਤਿਗੁਰੂ ਕੋਈ ਵਾਟ ਨਾ ਪਾਵੇ।।

ਰਾਗ ਬਸੰਤ (ਨਾਮ ਬਿਨਾਂ ਸਭ ਸੁੱਤੇ ਪਏ ਹਨ)

ਬ੍ਰਾਹਮਣ ਸੁਤੇ ਬੇਦ ਪ੍ਰਾਣੀ ਜੋਗੀ ਜੋਗ ਮਤਾਣੇ ਨੇ।।

ਸੰਨਿਆਸੀ ਅਹੰਕਾਰੀ ਵਿਗੂਤੇ ਸਭ ਸੁਤੇ ਅਣ ਜਾਣੇ ਨੇ।।

ਪੰਜਾਂ ਚੋਰਾਂ ਸਭ ਘਰ ਲੁੱਟਿਆ ਸੁਤਿਆਂ ਜਾਗ ਨਾ ਆਈ ਹੈ।।

ਜਦ ਜਾਗੇ ਖਾਲੀ ਘਰ ਪਾਇਆ ਆਖਰ ਪਛੋਤਾਣੇ ਨੇ।।

ਜਾਗੇ ਜਗ ਵਿਚ ਜੈਦਿਉ, ਨਾਮਾ, ਜਾਗੇ ਬਿਆਸ ਸਿਆਣੇ ਨੇ।।

ਕਬੀਰ, ਜੋ ਜਾਗੇ ਰਾਮ ਨਾਮ ਵਿਚ ਸਤਿਗੁਰ ਕਰੇ ਸਿਆਣੇ ਨੇ।।

ਰਾਗ ਬਸੰਤ (ਈਸ਼ਵਰ ਬਿਨਾਂ ਸਭ ਝੂਠੇ ਨੇ)

ਸੁੱਚੇ ਸਾਜੀ, ਜੂਠੀ ਦੁਨੀਆਂ ਜਣੇ, ਜਣੇਂਦੇ ਜੂਠੇ।।

ਜੰਮਣਾ ਜੂਠਾ ਮਰਨਾ ਜੂਠਾ ਸਭ ਸੂਤਕ ਵਿਚ ਜੂਠੇ।।

ਇੰਦ੍ਰੀ ਜੇਹਬਾ ਕੰਨ ਤੇ ਨੇਤਰ ਜੂਠੀ ਸੱਭ ਸਮਗਰੀ।।

ਅੰਨ ਪਾਣੀ ਬੈਸੰਤਰ ਜੂਠੇ ਬੈਠ ਪਕਾਵਣ ਜੂਠੇ।।

ਕਹੇ ਕਬੀਰ ਉਹੋ ਜਨ ਸੂਚਾ ਜੋ ਮੇਰੇ ਪ੍ਰਭ ਭਾਣੇ।।

ਰਾਗ ਸਾਰੰਗ (ਦੁਨੀਆਂ ਦਾ ਪਿਆਰ ਝੂਠਾ ਹੈ)

ਝੂਠੇ ਪਿਆਰਾਂ ਵਿਚ ਤੂੰ ਫਸਿਆ ਹਰ ਬਿਨ ਤੇਰਾ ਕੋਈ ਨ ਯਾਰ।।

ਭਾਈ, ਪੁੱਤਰ, ਧੀਆਂ, ਪਤਨੀ ਸਾਰੇ ਨੇ ਮਤਲਬ ਦੇ ਯਾਰ।।
ਅਗੇ ਜਾਣ ਦਾ ਰਾਹ ਬਣਾ ਲੈ ਨਾਲ ਨਹੀ ਜਾਣੀ ਪਿਆਰੀ ਨਾਰ।।
ਇਹ ਤਨ ਤੇਰਾ ਕੰਧ ਰੇਤ ਦੀ ਕੀ ਪਤਾ ਕਦੋਂ ਹੋ ਜੇ ਛਾਰ।।
ਛੇਤੀ ਪੈ ਜਾ ਸਤਿਗੁਰੂ ਦੀ ਚਰਨੀਂ ਛਡ ਪ੍ਰੀਤ ਕੂੜ ਸੰਸਾਰ।।
ਕਹੇ ਕਬੀਰ ਇਕ ਸਤਿਗੁਰੁ ਬਾਹਜੋ ਕੋਈ ਨਾ ਕਰਦਾ ਪਾਰ ਉਤਾਰ।।

ਰਾਗ ਪਰਭਾਤੀ (ਸਭ ਖੁਦਾ ਦਾ ਨੂਰ ਹੈ)

ਅੱਲਾਹ ਨੇ ਇਹ ਖਲਕਤ ਸਾਜੀ ਆਪੇ ਖਾਲਕ ਬਣਿਆ ਉਹ।।
ਇਕੋ ਮਾਟੀ ਇਕੋ ਪੋਚਾ ਆਪ ਘੁਮਾਰ ਬਣਿਆ ਉਹ।।
ਸਭ ਵਿਚ ਉਸ ਦੀ ਜੋਤ ਸਮਾਈ ਬੰਦੇ ਸਾਜੇ ਸਾਰੇ ਉਹ।।
ਹੁਕਮੀਂ ਜਾਂਦੇ ਹੁਕਮੀਂ ਆਉਂਦੇ ਇਤ ਉਤ ਤਾਣਾ ਤਣਿਆ ਉਹ।
ਜਿਸ ਦੇ ਸਾਰੇ ਸ਼ੰਕੇ ਮੁਕੇ ਨੂਰ ਕਬੀਰਾ ਬਣਿਆ ਉਹ।।

ਰਾਗ ਪਰਭਾਤੀ (ਆਰਤੀ ਕਿਵੇਂ ਕਰਨੀ ਹੈ)

ਕਿਵੇਂ ਕਰਾਂ ਮੈਂ ਆਰਤੀ ਬ੍ਰਹਮੇਂ ਅੰਤ ਨਾ ਪਾਇਆ ਹੈ।।
ਕਿਵੇਂ ਕਰਾਂ ਤੇਰੀ ਵਡਿਆਈ ਸਿਧ ਸਾਧਕ ਘਬਰਾਇਆ ਹੈ।।
ਗਿਆਨ ਦਾ ਤੇਲ ਨਾਮ ਦੀ ਬੱਤੀ ਹਿਰਦੇ ਦੀਪਕ ਜਾਲਾਇਆ ਹੈ।।
ਇਸ ਚਾਨਣ ਵਿਚ ਤੈਨੂੰ ਦੇਖਾਂ ਸਤਿਗੁਰ ਇਹ ਸਮਝਾਇਆ ਹੈ।।
ਰਾਗ ਰਸੀਲੇ ਅਨਹਦ ਬਾਣੀ ਝਿਲਮਿਲ ਚਾਨਣ ਦੇਖਾਂ ਮੈਂ।।
ਦਾਸ ਕਬੀਰਾ ਕਰੇ ਆਰਤੀ ਸਤਿਗੁਰ ਸਤਿ ਫੁਰਮਾਇਆ ਹੈ।।

ਰਾਗ ਪਰਭਾਤੀ (ਰਬ ਦੀ ਪ੍ਰਾਪਤੀ)

ਜਨਮ ਮਰਨ ਦੇ ਝਗੜੇ ਮੁੱਕੇ ਰੰਗ ਮਜੀਠ ਚੜ੍ਹਾਇਆ ਮੈਂ।।

ਨਾਮ ਰਤਨ ਦੀ ਜੋਤ ਜਗਾਈ ਸਭ ਅੰਧੇਰ ਗਵਾਇਆ ਮੈਂ।।
ਦੂਖ ਬਿਨਸੇ ਸੁਖ ਸਹਿਜ ਸਮਾਏ। ਬਖਸ਼ਸ਼ ਉਸਦੀ ਹੋਈ ਹੈ।।
ਕਹੇ ਕਬੀਰ ਸਭ ਝਗੜੇ ਮੁਕੇ। ਜਗਜੀਵਨ ਘਰ ਪਾਇਆ ਮੈਂ।।

**।।੧ੳ ਸਤਿਗੁਰ ਪ੍ਰਸਾਦਿ।।**

**ਰਾਗ ਗਉੜੀ ਥਿਤੀ ਕਬੀਰ ਜੀ ਕੀ**

ਮੂਲ ! ਉਹੀ ਸੂਰਜ, ਉਹੀ ਚੰਦ। ਵਾਧ ਘਾਟ ਦਿਨ ਕੀਤੇ ਬੰਧ।।
ਸਭ ਕੋ ਭਲੇ ਨਹੀਂ ਕੋ ਮੰਦੇ। ਐਵੇਂ ਵਹਿਮ ਭਰਮ ਵਿਚ ਬੰਦੇ।।
ਸੱਤ, ਪੰਦਹ ਤੇ ਚਲਦੀ ਦੁਨੀਆ। ਭੇਦ ਨ ਪਾਇਆ ਰਿਸ਼ੀਆਂ ਮੁਨੀਆਂ।।
ਜੋ ਗਿਆਨੀ ਕੋਈ ਲਿਖਣਾ ਚਾਹੇ। ਹਰਿ ਕੇ ਭੇਦ ਨ ਲਖਿਆ ਜਾਇ।।

**ਬਾਣੀ ਥਿਤੀ ਵਾਰ**

ਮੱਸਿਆ ਦਿਸਦਾ ਘੁਪ ਹਨੇਰਾ। ਅੰਤਰਜਾਮੀ ਸਦਾ ਸਵੇਰਾ।।
ਜੋ ਬੂਝੇ ਸੋ ਜਨਮ ਸਵਾਰੇ। ਅਨ ਭਉ ਸ਼ਬਦ ਰਿਦੈ ਮੇ ਧਾਰੇ।।
ਚਰਨ ਕੰਵਲ ਵਿਚ ਹਰ ਰੰਗ ਪਾਇਆ। ਸੰਤ ਕ੍ਰਿਪਾ ਨਿਤ ਚੱੜ੍ਹੇ ਸਵਾਇਆ।।
ਮਨ ਨਿਰਮਲ ਕੀਰਤਨ ਗੁਣ ਗਾਵੇ। ਕਹੇ ਕਬੀਰ ਜਨ ਸੋਝੀ ਪਾਵੇ।।1।।
ਏਕਮ ਦਰਸ਼ਨ ਪ੍ਰੀਤਮ ਦੇਖੋ। ਘਟ ਘਟ ਵਿਚ ਸਦ ਹਰ ਜੀ ਪੇਖੋ।।
ਮਨ ਮਾਰੇ ਫਿਰ ਕਾਲ ਨ ਖਾਏ। ਆਦਿ ਪੁਰਖ ਸਦ ਰਿਹਾ ਸਮਾਏ।।2।।
ਦੂਜਮ ਮਾਇਆ ਬ੍ਰਹਮ ਵਿਚਾਰੀ। ਦੋਨੋ ਇਕਮਿਕ ਆਪ ਸੰਵਾਰੀ।।
ਨ ਵੱਧ ਘਟ ਨ ਘਟ ਵੱਧ ਹੋਈ। ਏਕੋ ਰੂਪ, ਨ ਦੂਜਾ ਕੋਈ।।3।।
ਤ੍ਰੈ ਗੁਣ ਤਿਆਗ ਗੁਣ ਚੌਥਾ ਪਾਵੇ। ਉਸ ਅਸਥਾਨ ਸਹਿਜ ਪਦ ਪਾਵੇ।।
ਬਾਹਰ ਭੀਤਰ ਹੋ ਕੇ ਜਾਨੇ। ਸੰਤ ਜਨਾ ਮਿਲ ਰਲੀਆਂ ਮਾਣੇ।।4।।

ਚੌਥੇ ਮਨ ਚੰਚਲ ਕਰ ਕਾਬੂ। ਕਾਮ ਕ੍ਰੋਧ ਦਾ ਚੱਲੇ ਨ ਜਾਦੂ।।

ਜਲ ਥਲ ਮਹੀਅਲ ਜਾਣੋ ਸੋਏ। ਨਾਮ ਜਪਾਵੇ, ਜਾਪੇ ਸੋਏ ।।5।।

ਪੰਚਮ ਪਾਓੁ ਦੇਵੋ ਮਾਰ। ਕੰਚਨ ਕਾਹਿਆ ਤਜੇ ਵਿਕਾਰ।।

ਨਾਮ ਰਸਾਇਣ ਅੰਮ੍ਰਿਤ ਪੀਵੇ। ਮੌਤ ਬੁਢਾਪਾ ਕਦੀਂ ਨ ਥੀਵੇ।।6।।

ਛੇਵੇਂ ਸ਼ਾਸਤਰ ਚਾਰੇ ਵੇਦ। ਨਾਮ ਬਿਨ ਮਿਲਦਾ ਨਹੀਂ ਦੇਵ।।

ਦੁਬਧਾ ਛੋਡ ਖਿਮਾ ਮਨ ਮਾਨ। ਕਰਮ ਕਾਂਡ ਸਭ ਦੁੱਖ ਦੀ ਖਾਨ।।7।।

ਸੱਤੇ ਸਤਿ ਕਰ ਸਤਿ ਪਛਾਣ। ਆਤਮ ਰਾਮ ਕਰ ਮਨ ਪਰਵਾਨ।।

ਦੂਖ ਬਿਨਸੇ ਫਿਰ ਪਾਵੇ ਮੋਖ। ਹਰਿ ਕਾ ਨਾਮ ਗਵਾਵੇ ਦੋਖ।।8।।

ਅਠੇ ਆਠ ਧਾਤ ਕੀ ਕਾਇਆ। ਇਸ ਵਿਚ ਵੱਸ ਗੋਬਿੰਦ ਰਾਇਆ।।

ਸਤਿਗੁਰੁ ਦੇਵੇ ਹਰੀ ਮਿਲਾ। ਅੰਤਰ ਧਿਆਨ ਗੋਬਿੰਦ ਦਿਖਾਏ।।9।।

ਨੌਵੀਂ ਨਵੇ ਦੁਆਰੇ ਸ਼ੁੱਧ। ਦਸਵੇਂ ਦਵਾਰ ਸੁਤੰਤਰ ਬੁੱਧ।।

ਲੋਭ, ਮੋਹ, ਨ ਆਵੇ ਨੇੜੇ। ਜਨਮ ਮਰਨ ਦੇ ਮੁਕਣ ਝੇੜੇ।।10।।

ਦਸਵੀਂ ਦਹਿ ਦਿਸ ਦਸਦਾ ਸੋਇ। ਮਿਲੇ ਅਨੰਦ ਕਸ਼ਟ ਨਹੀਂ ਕੋਇ।।

ਜੋਤਿ ਸਰੂਪੀ ਅਤਿ ਅਨੂਪ। ਮੈਲਾ ਨਹੀਂ ਸੁਛ ਸਰੂਪ।।11।।

ਏਕਾਦਸ਼ੀ ਏਕੋ ਦੇਖੋ। ਲਾਵੇ ਜੀਵਨ ਉਸਦੇ ਲੇਖੇ।।

ਉਹ ਠਾਕਰ ਜੋ ਦਿਸਦਾ ਦੂਰ। ਸਦ ਹੀ ਨੇੜੇ ਵਸੇ ਹਦੂਰ।।12।।

ਦਵਾਦਸ ਦੂਈ ਨ ਜਾਣੇ ਕੋਈ। ਜੇ ਦੇਖੋ ਸੋ ਦੇਖੋ ਸੋਈ।।

ਮਿਲਤਾ ਤ੍ਰੈ ਲੋਕ ਦਾ ਸਵਾਮੀ। ਅੰਗ ਸੰਗ ਵੱਸੇ ਅੰਤਰਯਾਮੀ।।13।।

ਤੇਰਸ ਤੂੰ ਹੀ ਜੋਤ ਸਰੂਪ। ਸਭ ਵਿਚ ਤੂੰ ਹੀ ਆਪ ਅਨੂਪ।।

ਊਚ ਨੀਚ ਵਿਚ ਸਮਸਰ ਤੂੰ ਹੀ। ਦ੍ਰਿਸ਼ਟੀ ਤੇਰੀ ਸ੍ਰਿਸ਼ਟੀ ਮੋਹੀ।।

ਚੌਦ੍ਹਮ ਚੌਦਾਂ ਲੋਕ ਮਝਾਰੀ। ਕਣ ਕਣ ਦੇ ਵਿਚ ਦਿਸੇ ਮੁਰਾਰੀ।।

ਸਤਿ ਸੰਤੋਖ ਦਾ ਚੋਲਾ ਪਾਕੇ। ਪਾਵੋ ਬ੍ਰਹਮ ਨੂੰ ਕਹਾ ਸੁਣਾਕੇ।।15।।

ਪੁੰਨਿਆ ਪੂਰਨ ਪੁਰਖ ਸੁਜਾਨ। ਸਭ ਨੂੰ ਦੇਖੋ ਏਕ ਸਮਾਨ।।

ਆਦਿ ਜੁਗਾਦਿ ਅੰਤ ਜੋ ਜਾਣੇ ਕਹੇ ਕਬੀਰ ਉਹ ਸੰਤ ਸਿਆਣੇ।।16।।

## ।।ੴ ਸਤਿਗੁਰ ਪ੍ਰਸਾਦਿ।।

## ਰਾਗ ਗਉੜੀ ਸਤ ਵਾਰ, ਕਬੀਰ ਜੀਉ ਕੇ।।

ਮੂਲ ! ਸਮ ਕਰ ਜਾਣੋ ਸੱਤੇਵਾਰ। ਮਨ ਵਸਾਵੋ ਇਕ ਓਂਕਾਰ।।

ਸਭ ਲਈ ਭਲੇ, ਬੁਰਾ ਉਸ ਹੋਇ। ਜਿਸ ਹਿਰਦੇ ਵਿਚ ਵਸੇ ਨ ਸੋਇ।।

ਸ਼ਨੀ ਸਵਾਸ ਸਾਸ ਗੁਣ ਗਾਵੈ। ਮਨ ਆਪਣਾ ਹਰਿ ਚਰਨੀ ਲਾਵੇ।।

ਮਨ ਤੂੰ ਸਮਝ ਨ ਬਣ ਸਵਾਰ। ਜੋ ਦਿਸਦਾ ਸਭ ਇਕ ਉਂਕਾਰ।।1।।

ਆਇਤ, ਅਧਭੂਤ, ਨਾਮ ਧਿਆਵੋ। ਸਿਮ੍ਰਨ ਕਾਇਆ ਥੰਭ ਬਣਾਏ।।

ਅਨਦਿਨ ਸਿਮ੍ਰਨ ਕਰੇ ਅਖੰਡ। ਅਨਹਦ ਬੀਣਾ ਸੁਣੋ ਅਨੰਦ।।2।।

ਸੋਮ ਸੋਮ ਰਸ ਅੰਮ੍ਰਿਤ ਪੀਵੋ। ਮਾਇਆ ਪ੍ਰੀਤ ਬਿਖ, ਦੂਰ ਕਰੀਵੋ।।

ਗੁਰ ਕੀ ਬਾਣੀ ਹੀਯੇ ਬਸਾਵੋ। ਮਨ ਮਤਵਾਰ, ਨਾਮ ਧਿਆਵੋ।।3।।

ਮੰਗਲ ਮਨ ਨੂੰ ਕਿਲਾ ਬਣਾਕੇ। ਪੰਜੇ ਚੋਰ, ਦੂਰ ਭਜਾ ਕੇ।।

ਅੰਦਰ ਵਸੋ ਵਸਾਵੈ ਸੋਈ। ਰਾਮ ਕਬੀਰਾ ਇਕੋ ਹੋਈ।।4।।

ਬੁਧਵਾਰ ਬੁਧ ਕਰ ਲੈ ਸ਼ੁੱਧ। ਪੰਜ ਵੈਰਨ ਸੰਗ ਕਰਕੇ ਯੁੱਧ।।

ਹਿਰਦਾ ਕੰਵਲ, ਕੰਵਲ ਪ੍ਰਭ ਵਾਸਾ। ਈਤ ਉਤ ਸਭ ਹੋਇ ਵਿਨਾਸਾ।।5।।

ਵੀਰ ਬਿਖਿਆ ਦਵੈਤ ਵਿਸਾਰੀ। ਅਮਰ ਕੁੰਡ ਵਿਚ ਲਾਈ ਤਾਰੀ।।

ਤ੍ਰੈ ਗੁਣ ਤਿਆਗੇ ਚੌਥੇ ਵਾਸਾ। ਉਥੇ ਪ੍ਰਭ ਜੀ ਕਰੇ ਨਿਵਾਸਾ।।6।।

ਸ਼ੁੱਕਰ, ਸ਼ੁਕਰ ਗੁਜ਼ਾਰ ਖੁਦਾ ਦਾ। ਲਵੀਂ ਸਹਾਰਾ ਉਸ ਪਨਾਹ ਦਾ।।

ਏਕਸੁ ਬਿਨ ਜਾਣੀ ਨਾ ਕੋਇ। ਜੋ ਦੇਖੀਂ ਦੇਖੀਂ ਪ੍ਰਭ ਸੋਇ।।7।।

## ਨਾਮ ਦੇਵ ਦਰਸ਼ਨ

ਜਨਮ ਤਿਥ : ਕਤਕ ਸ਼ੁਦੀ ਇਕਦਾਸ਼ੀ (ਇਕ ਨਵੰਬਰ 1270 ਈ.)

ਅਸਥਾਨ : ਪਿੰਡ ਨਰਸੀ ਬਾਹਮਣੀ ਜਿਲ੍ਹਾ ਸਤਾਰਾ, ਮਹਾਂਰਾਸ਼ਟਰ।

ਮਾਪੇ : ਪਿਤਾ ਦਾਮ ਸੇਟ ਜੀ, ਮਾਤਾ ਗੋਨਾਈ ਜੀ।

ਗਿਆਨ ਪਰਾਪਤੀ:22 ਸਾਲ ਦੀ ਉਮਰ ਵਿਚ।

ਗੁਰੂ : ਵਿਸ਼ੋਭਾ ਖੇਚਰ ਜੀ।

ਜਾਤ : ਛੀਪਾ-ਛੀਂਬਾ।

ਕਿਰਤ : ਕੱਪੜੇ ਛਾਪਣਾ, ਕੱਪੜੇ ਸਿਉਣਾ।

ਜੀਵਨ ਤੇ ਅਸਥਾਨ: ਬਚਪਨ-ਠਾਕੁਰ ਪੂਜਾ, ਮਹਾਰਾਸ਼ਟਰ।

ਵੰਸ਼ :

ਹਰਸੇਟ – ਜਵਾਨੀ ਇਕਰਮਾਈ ਪੂਜਾ ਦੱਖਣੀ ਭਾਰਤ।

ਗੁਪਾਲ ਸੇਟ – ਅੰਤਲਾ ਸਮਨ-ਇਕ ਈਸ਼ਵਰ ਪੂਜਾ ਕਿਰਤ ਕਰਕੇ ਖਾਣਾ।

ਗੋਬਿੰਦ ਸੇਟ – ਭਿਕਸ਼ਾ ਤੋਂ ਪਰਹੇਜ਼-ਜ਼ਿਆਦਾ ਪੰਜਾਬ।

ਨਰ ਹਰ ਸੇਟ – ਬ੍ਰਹਮ ਲੀਨ 1350 ਈ.

ਦਾਸ ਸੇਟ – ਉਮਰ 80 ਸਾਲ

ਨਾਮਦੇਵ

ਸਿਧਾਂਤ : ਹਉ ਤੌ ਏਕ ਰਮਈਆ ਲੈਹਉਂ

ਆਨ ਦੇਵ ਬਦਲਾਵਨਿ ਦੈ ਹਉ।

ਨਾਮਦੇਵ ਜੀ।

ਗੁਰੂ ਮਿਲਾਪ ਮਰਾਲੀ ਖੋਜੀ ਲੇਖਕਾਂ ਦੇ ਆਧਾਰ ਤੇ

ਸਹਿਮਤੀ ਸ੍ਰ. ਖਜਾਨ ਸਿੰਘ ਜੀ ਪ੍ਰਿੰਸੀਪਲ ਖਾਲਸਾ ਕਾਲਜ

ਸ. ਬਲਕਾਰ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ।

ਖਾਸ : ਲਕਸ਼ਮਨ ਗਨੇਸ਼ ਜੋਗ ਪੀ-ਐਚ.ਡੀ. ਪੂਨਾ ਯੂਨੀਵਰਸਿਟੀ

ਬਾਬਾ ਜੀ ਦੀ ਉਮਰ 22 ਸਾਲ ਦੇ ਲਗਭਗ ਸੀ। ਉਹ ਭਾਰਤ ਦੇ ਸਾਰੇ ਹਿੰਦੂ ਤੀਰਥਾਂ ਤੇ ਆਪਣੇ ਸਾਥੀ ਗਿਆਨ ਨਾਥ ਜੀ ਨਾਲ ਫਿਰ ਆਏ ਸਨ। ਠਾਕਰ ਪੂਜਾ ਤੇ ਮੂਰਤੀ ਪੂਜਾ ਦੇ ਸਿਖਰ ਤੇ ਪੁਜ ਚੁਕੇ ਸਨ, ਪਰ ਮਨ ਸ਼ਾਂਤ ਨਹੀਂ ਸੀ ਹੁੰਦਾ। ਸਦਾ ਬਿਰਹਾ ਤੇ ਵੈਰਾਗਮਈ ਹਾਲਤ ਵਿਚ ਮਸਤ ਰਹਿੰਦੇ ਸਨ। ਛੈਣੇ ਬਜਾਉਂਦੇ, ਮੰਦਰਾਂ ਵਿਚ ਜਾ ਕੇ ਕੀਰਤਨ ਕਰਦੇ। ਘਰ ਦਾ ਹਰ ਕੰਮ ਕਾਜ ਕਰਦੇ, ਉਪਜੀਵਕਾ ਦਾ ਫਿਕਰ ਰੱਖਦੇ ਪਰ ਮਨ ਸ਼ਾਂਤ ਨਾ ਹੁੰਦਾ।

ਕਿਸੇ ਦੇ ਵਿਛੋੜੇ ਦੀ ਅੱਗ ਹਿਰਦੇ ਵਿਚ ਸੁਲਗਦੀ ਰਹਿੰਦੀ ਤੇ ਉਸ ਨੂੰ ਮਿਲਣ ਦੀ ਤਾਂਘ ਵਧਦੀ ਹੀ ਜਾਂਦੀ।

ਕਈ ਵਾਰ ਸੁੱਤਿਆ ਹੋਇਆ ਹੀ ਬੁੜਬੁੜਾ ਉਠਦੇ ਤੇ ਵਿਛੜੇ ਪ੍ਰੀਤਮ ਨੂੰ ਮਿਲਣ ਲਈ ਬੀਠਲ ਬੀਠਲ ਕਹਿ ਆਵਾਜ਼ਾਂ ਮਾਰਦੇ, ਜਦੋਂ ਨੀਂਦ ਖੁਲ੍ਹਦੀ ਤਾਂ ਲੱਜਿਤ ਜੇਹੇ ਹੋ ਜਾਂਦੇ। ਉਹ ਆਪ ਦੱਸਦੇ ਹਨ :

"ਮੋਹਿ ਲਾਗਤੀ ਤਾਲਾ ਬੋਲੀ। ਬਛਰੇ ਬਿਨ ਗਾਇ ਅਕੇਲੀ।

ਜਿਉਂ ਪਾਨੀਆ ਬਿਨ ਮੀਨ ਤੜਫੇ।।"

ਇਕ ਦਿਨ ਸਵੇਰੇ ਅੰਤਰ ਧਿਆਨ ਸੁੱਤੇ ਹੋਏ ਸਨ, ਪਰ ਦਿਮਾਗੀ ਚੇਤਨਤਾ ਪੂਰੀ ਸੀ ਭਾਵ ਸਖੋਵਤੀ ਅਵਸਥਾ ਵਿਚ ਸਨ। ਮਹਿਸੂਸ ਹੋਇਆ ਕੋਈ ਸੱਦ ਰਿਹਾ ਹੈ। ਸੁਪਨ ਅਵਸਥਾ ਵਿਚ ਹੀ ਜਿਧਰੋਂ ਆਵਾਜ਼ ਆਉਂਦੀ ਸੀ ਭੱਜੇ।

ਜਿਨਾਂ ਆਵਾਜ਼ ਦੇ ਨੇੜੇ ਜਾਂਦੇ ਸਨ ਅਵਾਜ਼ ਘਟਦੀ ਜਾਂਦੀ ਸੀ। ਆਖਰ ਇੱਕ ਮੰਦਰ ਦੇ ਦਰਵਾਜ਼ੇ ਵਿਚ ਪੁੱਜੇ। ਅੰਦਰ ਗਹੇ ਦੇਖਿਆ, ਨਾਗ ਨਾਥ ਦਾ ਮੰਦਰ ਹੈ ਜਿਥੇ ਅੱਗੇ ਭੀ ਆਏ ਸਨ। ਇਹ ਭੀ ਯਾਦ ਆ ਗਿਆ ਕਿ ਇਸ ਮੰਦਰ ਵਿਚੋਂ ਧੱਕੇ

ਪਏ ਸਨ। ਇਸ ਵੇਲੇ ਇਹਨਾਂ ਨੂੰ ਰੋਕਣ ਵਾਲਾ ਉਥੇ ਕੋਈ ਨਹੀਂ ਸੀ। ਨਾਗ ਨਾਥ ਜੀ ਦੀ ਮੂਰਤੀ ਪਾਸ ਚਾਈਂ-ਚਾਈਂ ਪੁੱਜੇ।

ਦੇਖਿਆ ਮੂਰਤੀ ਪਾਸ ਕੋਈ ਪੰਡਾ ਪੁਜਾਰੀ ਨਹੀਂ ਹੈ, ਇਕ ਕੋਹੜੀ ਪੁਰਸ਼ ਜਿਸ ਦੇ ਸਾਰੇ ਸਰੀਰ ਉਤੇ ਕੁਸ਼ਟ ਹੋਇਆ ਹੈ ਸ਼ਰੀਰ ਵਿਚੋਂ ਕਚ ਲਹੂ ਤੇ ਰਾਧ ਦੇ ਤੁਪਕੇ ਸਿੰਮ ਰਹੇ ਹਨ, ਖੜ੍ਹਾ ਹੈ।

ਬਾਬਾ ਜੀ ਨਾਗ ਨਾਥ ਜੀ ਦੀ ਮੂਰਤੀ ਨੂੰ ਮੱਥਾ ਟੇਕਣ ਲੱਗੇ ਤਾਂ ਉਸ ਕੁਸ਼ਟੀ ਨੇ ਆਪਣਾ ਗੰਦਾ ਤੇ ਕਚਲਹੂ ਪੈਰ ਮੂਰਤੀ ਤੇ ਰੱਖ ਦਿੱਤਾ।

ਬਾਬਾ ਜੀ ਹੈਰਾਨੀ ਨਾਲ ਪੁੱਛਣ ਲੱਗੇ ਐ ਮਨੁੱਖ ਆਪਦੇ ਟੋਛ ਈਸ਼ਵਰ ਦੀ ਮੂਰਤੀ ਤੇ ਕਿਉਂ ਰੱਖ ਦਿੱਤਾ ? ਇਹ ਵੱਡਾ ਪਾਪ ਹੈ। ਕੁਸ਼ਟੀ ਨੇ ਬੜੇ ਮਿੱਠੇ ਅੰਦਾਜ਼ ਤੇ ਪਿਆਰ ਭਰੇ ਪਰਭਾਵ ਵਿਚ ਕਿਹਾ, ਭਗਤ ਜੀ ਜਿਥੇ ਈਸ਼ਵਰ ਨਹੀਂ ਤੁਸੀਂ ਮੇਰਾ ਪੈਰ ਚੁੱਕਕੇ ਉਥੇ ਰੱਖ ਦੇਵੋ। ਨਾਮਦੇਵ ਜੀ ਨੇ ਬਿਨਾ ਸੰਕੋਚ ਤੇ ਘਿਰਨਾ ਦੇ ਉਸ ਦੇ ਪੈਰ ਨੂੰ ਚੁੱਕ ਕੇ ਮੂਰਤੀ ਤੋਂ ਪਰੇ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਕੁਸ਼ਟੀ ਦੇ ਪੈਰ ਨੂੰ ਜਿੱਥੇ ਭੀ ਕਰਦੇ, ਉਥੇ ਹੀ ਮੂਰਤੀ ਦੇਖਦੇ।

ਸੋ ਹੈਰਾਨ ਹੋ, ਮੂਰਤੀ ਦਾ ਖਹਿੜਾ ਛੱਡ ਕੁਸ਼ਟੀ ਦੇ ਚਰਨਾਂ ਤੇ ਢਹਿ ਪਏ। ਵੈਰਾਗ ਤੇ ਪ੍ਰੇਮ ਵਿਚ ਵਿਆਕੁਲ ਹੋ ਗਏ, ਮਨ ਸਰਸ਼ਾਰ ਹੋ ਗਿਆ। ਹਿਰਦਾ ਉਹਨਾਂ ਪਾਰਸ ਚਰਨਾਂ ਨਾਲ ਲੱਗਕੇ ਸੋਨੇ ਦਾ ਕਟੋਰਾ ਬਣ ਗਿਆ। ਅੱਖਾਂ ਇਕ ਵਗਦੇ ਚੰਚਲ ਦਰਿਆ ਵਾਂਗ ਛਲਕਣ ਲੱਗ ਪਈਆਂ।

ਆਪਣੇ ਆਪ ਨੂੰ ਈਸ਼ਵਰ ਗੋਦ ਵਿਚ ਬੈਠਿਆ ਮਹਿਸੂਸ ਕੀਤਾ। ਵਿਆਕੁਲ ਹੋ ਉਸ ਕੋਹੜੀ ਦੇ ਚਰਨਾਂ ਨਾਲ ਲਿਪਟ ਗਏ।

"ਨਿਹਚਉ ਕਰ ਆਰਾਧਿਆਂ। ਹੋਇ ਦਇਆਲ ਦਰਸ ਦਿਖਲਾਇਆ।" ਉਸ ਕੁਸ਼ਟੀ ਨੇ ਬਾਬਾ ਜੀ ਨੂੰ ਬਿਨਾਂ ਸੰਕੋਹ ਤੇ ਸ਼ੰਕੇ ਦੇ ਆਪਣੀ ਪਿੱਠ ਤੇ ਚੜ੍ਹਾ ਕੇ ਮੰਦਰ ਤੋਂ ਬਾਹਰ ਲੈ ਆਂਦਾ। ਜਦੋਂ ਪਿੱਠ ਤੋਂ ਉਤਾਰਿਆ ਦੇਖਿਆ ਉਹ ਇਕ ਰਿਸ਼ਟ ਪੁਸ਼ਟ ਨੌਜਵਾਨ ਅਤੇ ਜੱਸਵੀ ਪਵਿੱਤਰ ਪੁਰਸ਼ ਹਨ।

ਬਾਬਾ ਜੀ ਉਸਦੇ ਮੁਖ ਵੱਲ ਵੇਖਣ ਲੱਗੇ। ਪਰ ਉਸ ਦਾ ਤੇਜ ਝੱਲ ਨਾ ਸਕੇ ਚਰਨਾਂ ਤੇ ਹੀ ਢਹਿ ਪਏ। ਉਸ ਤੇਜਵਾਨ ਸ਼ਕਤੀ ਨੇ ਬਾਬਾ ਜੀ ਨੂੰ ਉਠਾਇਆ ਤੇ ਅਸ਼ੀਰਵਾਦ ਦਿੱਤਾ ਤੇ ਕਿਹਾ ਉਠ ਈਸ਼ਵਰ ਦੇ ਦਰਸ਼ਨ ਕਰ ਹਰ ਪਾਸੇ ਈਸ਼ਵਰ ਦੇਖ ਜਿਧਰ ਨਹੀਂ ਹੈ ਉਹ ਪਾਸਾ ਦੱਸ ? ਬਾਬਾ ਜੀ ਇਸ ਅਕੱਥ ਕਥਾਂ ਨੂੰ ਸਮਝ ਚੁੱਕੇ ਸਨ। ਬਾਬਾ ਜੀ ਨੇ ਉਨ੍ਹਾਂ ਨੂੰ ਗੁਰੂ ਧਾਰਨ ਕਰ ਲਿਆ ਤੇ ਚਰਨਾਂ ਵਿਚ ਡਿਗ ਕੇ ਪਹਿਚਾਣ ਪੁੱਛੀ।

ਉਹਨਾਂ ਆਪਣਾ ਨਾਉਂ ਵਸ਼ੋਭਾ ਖੇਚਰ ਦੱਸਿਆ ਤੇ ਆਪਣਾ ਪਵਿੱਤਰ ਹੱਥ ਬਾਬਾ ਜੀ ਦੇ ਸਿਰ ਤੇ ਰੱਖ ਪ੍ਰਭੂ ਪ੍ਰੇਮ ਤੇ ਅਤੁੱਟ ਵਿਸ਼ਵਾਸ ਦੀ ਦਾਤ ਬਖਸ਼ੀ।

ਨਾਮਦੇਉ ਨਾਰਾਇਨ ਪਾਇਆ, ਗੁਰ ਭੇਟਤ ਅਲੱਖ ਲਖਾਇਆ।।

ਹਿਰਦਾ ਸਰੰਸ਼ਾਰ ਹੋ ਗਿਆ ਪ੍ਰੇਮ ਦਾ ਹੜ੍ਹ ਵੱਗ ਪਿਆ। ਇਕ ਚਮਕ ਦਖਾਈ ਦਿੱਤੀ। ਸਤਿਗੁਰੂ ਜੀ ਅਲੋਪ ਹੋ ਗਏ, ਬਾਬਾ ਜੀ ਸਾਵਧਾਨ ਹੋ ਰਾਮ ਰਾਮ ਕਰਦੇ ਉਠ ਬੈਠੇ। ਇਹ ਸਭ ਕੁਝ ਉਹਨਾਂ ਦੀ ਪੂਰਨ ਪਵਿਤਰਤਾ ਦਾ ਫਲ ਸੀ।

ਅਸਲੀ ਮਰਾਠੀ

ਨਾਮ ਤੇ ਚਿ ਰੂਪ। ਰੂਪ ਚਿ ਨਾਮ।।

ਨਾਮ ਰੂਪ ਭਿੰਨ। ਨਾਂਹੀ ਨਾਂਹੀ।।

ਨਾਮਦੇਵ ਜੀ ਦੀ ਮਤ ਅਨੁਸਾਰ ਬੀਠਲ ਦਾ ਰੂਪ।

ਪੰਜਾਬੀ ਰੂਪ

ਨਾਮ ਹੀ ਉਸਦਾ ਰੂਪ ਹੈ ਦਿਸਦਾ। ਰੂਪ ਹੀ ਉਸਦਾ ਨਾਮ।।

ਨਾਮ ਰੂਪ ਦੋ ਭਿੰਨ ਭਿੰਨ ਨਾਂਹੀ। ਨਾਮ ਨੂੰ ਹੀ ਪ੍ਰਣਾਮ।।

ਬਾਣੀ ਨਾਮਦੇਵ ਜੀ ਕੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ।

ਸ਼ਬਦ ਰਚਨਾ

### ਸਬਦ 1

ਗੋੜੀ ਚੇਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ।।

ਬੀਠਲ ਮੇਰਾ ਪਰ ਉਪਕਾਰੀ। ਪਥਰ ਪਾਪੀ ਤਾਰਨ ਵਾਲਾ।।

ਉਸ ਦਾ ਸਿਮਰਨ ਜੋ ਭੀ ਕਰਦਾ। ਉਸ ਨੂੰ ਕੋਈ ਨਾ ਮਾਰਨ ਵਾਲਾ।।

ਬੇਸਵਾ ਗਨਕਾ, ਕੁਬੀ ਕੁਬਜਾ। ਅਜਾਮਲ ਜੇਹੇ ਤਾਰ ਦਿਤੇ।।

ਹੋਰ ਅਨੇਕਾਂ ਚਰਨੀ ਡਿੱਗੇ। ਪਾਪੀ ਸਾਰੇ ਤਾਰ ਦਿੱਤੇ।।

ਬਲਿਹਾਰੀ ਹਾਂ ਉਹਨਾਂ ਦੇ ਮੈਂ। ਸਿਮਰਨ ਜੋ ਉਸਦਾ ਕਰਦੇ ਨੇ।।

ਰਾਮਈਆਂ ਦਾ ਨਾਉਂ ਜੋ ਲੈਂਦੇ। ਪਵ ਸਾਗਰ ਤੋਂ ਤਰਦੇ ਨੇ।।

ਹੋਰ ਕੀ ਦੱਸਾਂ ਉਗਰ ਸੈਨ ਭੀ। ਬਿਦਰ ਸੁਦਾਮਾਂ ਤਾਰ ਦਿਤੇ।।

ਜਿਸ ਭੀ ਸਿਮਰਨ ਉਸ ਦਾ ਕੀਤਾ। ਭਾਵ ਸਾਗਰ ਤੋਂ ਪਾਰ ਕੀਤੇ।

ਬਖਸ਼ਸ਼ ਉਸ ਦੀ ਅਤਿ ਹੀ ਨਿਰਮਲ। ਅਗਨੀ ਪਾਪ ਬੁਝਾ ਦੇਂਦੀ।।

ਮੈਂ ਨਾਮਾ ਕੁਕਰਮੀ ਹੀਣਾ। ਜਪ ਤਪ ਮੈਨੂੰ ਆਉਂਦਾ ਨਾਹੀਂ।।

ਬਣਿਆ ਤੇਰੇ ਚਰਨਾ ਦਾ ਭੋਰਾ। ਹੋਰ ਕੁਛ ਮੈਨੂੰ ਭਾਉਂਦਾ ਨਾਹੀਂ।।

### ਸਬਦ 2 ਆਸਾ

ਬੀਠਲ ਮੇਰਾ ਪਰ ਉਪਕਾਰੀ। ਹਰ ਵਿਚ ਹਰ ਥਾ ਉਹੀ ਹੈ।।

ਸੋਹਣੀ ਸੂਰਤ ਮੋਹਣੀ ਮੂਰਤ। ਸੰਗੀ ਸਾਥੀ ਉਹੀ ਹੈ।।

ਉਸ ਕਾਦਰ ਦੀ ਕੁਦਰਤ ਦਿਸਦੀ। ਖੇਲ ਅਖਾੜਾ ਉਸ ਦਾ ਏ।।

ਉਸ ਤੋਂ ਬਿਨਾਂ ਨਹੀਂ ਹੈ ਕੋਈ। ਚਿਤਰ ਤਮਾਸ਼ਾ ਉਸ ਦਾ ਏ।।

ਕੁਦਰਤ ਦੇ ਘਾਗੇ ਵਿਚ ਉਸਨੇ ਸਾਰਾ ਜਗਤ ਪ੍ਰੋਇਆ ਹੈ।।

ਆਪੇ ਬੀਠਲ ਕਾਰਨ ਕਰਤਾ ਉਸ ਦਾ ਕੀਤਾ ਹੋਇਆ ਹੈ।।

ਪਾਣੀ ਵਿਚ ਲਹਿਰਾਂ ਬੂੰਦਾਂ ਉੱਠ ਪਾਣੀ ਬਣ ਜਾਂਦੀਆਂ ਨੇ।।
ਏਵੇਂ ਹੀ ਉਹ ਆਪ ਵਿਚਰਦਾ ਨਾਉਂ ਹੀ ਅੱਡ ਧਰਾਂਦੀਆਂ ਨੇ।।
ਜੋ ਦਿਸਦਾ ਹੈ ਸਭ ਹੈ ਸੁਪਨਾ ਕਰਾਮਾਤ ਸਭ ਉਸ ਦੀ ਹੈ।।
ਸਮਝਣ ਦੇ ਲਈ ਇਹ ਬੁਝਾਰਤ ਮਿਹਰ ਦ੍ਰਿਸ਼ਟੀ ਉਸਦੀ ਹੈ।।
ਸ਼ੁਕ੍ਰਿਤ ਸ਼ੁਧ ਮਨ ਗੁਰੂ ਦੀ ਮਨਸ਼ਾ ਜੋ ਭੀ ਪ੍ਰਾਨੀ ਕਰਦੇ ਨੇ।।
ਪ੍ਰੇਮ ਵਿਛੋਹਾ ਉਹ ਆਚਰਨ। ਚੋਟ ਪ੍ਰੇਮ ਦੀ ਜਰਦੇ ਨੇ।।
ਉਹਨਾਂ ਨੂੰ ਹੈ ਹਰ ਥਾਂ ਦਿਸਦਾ। ਦੂਰ ਜਰਾ ਭੀ ਹੁੰਦਾ ਨਹੀਂ।।
ਸਭ ਰਚਨਾ ਹੈ ਉਸ ਪ੍ਰਭੂ ਦੀ। ਦੂਰ ਕਿਸੇ ਤੋਂ ਹੁੰਦਾ ਨਹੀਂ।।
ਨਾਮੇ ਨੂੰ ਹਰ ਥਾਂ ਦਿਸਦਾ। ਮਨਮੁਖਾਂ ਨੂੰ ਦਿਸਦਾ ਨਹੀਂ।।
ਹਰ ਥਾਂ ਹਰ ਵਿਚ ਹਰਿ ਹੈ ਵਸਦਾ। ਹਰੀ ਬਿਨਾਂ ਕੋਈ ਵਸਦਾ ਨਹੀਂ।।

### ***ਸਬਦ 3 ਆਸਾ***

ਇਸ਼ਨਾਨ ਤੇਰੇ ਲਈ ਕਿਥੋਂ ਲਿਆਵਾਂ ਨਦੀ ਦਾ ਪਾਣੀ ਗੰਦਾ ਹੈ।।
ਬਿਆਲੀ ਲੱਖ ਜੀ, ਜਲ ਵਿਚ ਰਹਿੰਦੇ ਇਉਂ ਕਰ ਪਾਣੀ ਮੰਦਾ ਹੈ।।
ਕੀ ਲੋੜ ਇਸ਼ਨਾਨ ਦੀ ਤੈਨੂੰ ? ਆਦਿ, ਅਨੀਲ, ਅਨਾਹਦ ਤੂੰ।।
ਤੂੰ ਹਰ ਸਮੇਂ ਪਵਿੱਤਰ ਰਹਿੰਦਾ ਪਾਕ ਪਵਿੱਤਰ ਵਾਹਦ ਤੂੰ।।
ਜਿਥੇ ਜਾਵਾਂ ਤੈਨੂੰ ਦੇਖਾਂ ਤੁਧ ਬਿਨ ਦਿਸਦਾ ਕੁਝ ਭੀ ਨਹੀਂ।।
ਹਰ ਵਿਚ ਹਰ ਥਾਂ ਆਪੇ ਵਰਤੇਂ। ਤੁਧ ਬਿਨ ਰਵਿ ਸਸਿ ਕੁਝ ਭੀ ਨਹੀਂ।।
ਫੁੱਲ ਲਿਆ ਕੇ ਹਾਰ ਬਣਾ ਕੇ ਤੇਰੀ ਪੂਜਾ ਸੋਚੀ ਸੀ।।
ਭੋਰਿਆਂ ਭ੍ਰਿਸ਼ਟ ਕੀਤਾ ਹੈ ਫੁੱਲ ਨੂੰ ਝੂਠੀ ਪੂਜਾ ਲੋਚੀ ਸੀ।।
ਦੁੱਧ ਲਿਆਵਾਂ ਖੀਰ ਬਣਾਵਾਂ ! ਠਾਕਰ ਭੋਗ ਲਵਾਂਵਾਂਗਾ।।

ਦੁੱਧ ਬਛੜੇ ਨੇ ਜੂਠਾ ਕੀਤਾ ! ਕਿਵੇਂ ਇਹ ਭੇਟ ਚੜ੍ਹਾਵਾਗਾ।।

ਜੂਠ ਛਡ ਮੈਂ ਆਪਾ ਵਰਗੇ ਤਨ ਮਨ ਭੇਟ ਚੜ੍ਹਾ ਦੇਵਾਂ।।

ਹਰ ਥਾਂ ਹਰੀ ਪਵਿੱਤਰ ਵਸਦਾ ! ਅਪਣਾ ਆਪ ਲੁਟਾ ਦੇਵਾਂ।।

ਨਾਮਦੇਵ ਹੈ ਸੇਵਕ ਤੇਰਾ ! ਨਾਮੋਂ ਨਾਮੋਂ ਨਾਰੀ ਕਹਿੰਦਾ ਹੈ।।

ਇਹ ਮੇਰੀ ਭੇਟ ਸੇਵ ਹੈ ! ਤੇਰੇ ਬਾਝ ਨਾ ਰਹਿੰਦਾ ਹੈ।।

### ***ਸਬਦ 4 ਆਸਾ 3***

ਜਮ ਦੀ ਫਾਸੀ ਗਜ਼ ਨਾਲ ਮਿਣਕੇ ! ਜੀਭਾਂ ਮੇਰੀ ਕਟੇਗੀ।।

ਪਾਪਾਂ ਅਤੇ ਗੁਨਾਹਾਂ ਦੀ ਜੜ੍ਹ ! ਰਹਿਮਤ ਤੇਰੀ ਸਟੇਗੀ।।

ਜਾਤ ਪਾਤ ਦੇ ਬੰਨਤ ਮੈਨੂੰ ! ਤੋੜ ਨੀ ਸਕਦੇ ਪਿਆਰੇ ਤੋਂ।।

ਸਿਮਰਨ ਤੇ ਸੁਕਿਰਤ ਹੀ ਮੇਰੀ। ਦੂਰ ਦੇਸ਼ਾਂ ਤੋਂ ਰੱਖੇਗੀ।।

ਮੈਂ ਹਾਂ ਰਾਮ ਪਿਆਰਾ ਬੰਦਾ ! ਰਾਮ ਪਿਆਰਾ ਮੈਨੂੰ ਹੈ।।

ਮਨ ਤਨ ਧਨ ਸਭ ਤੇਰਾ ਹੀ ਹੈ ! ਲਜ ਸ਼ਰਮ ਸਭ ਤੈਨੂੰ ਹੈ।।

ਅੱਠੇ ਪਹਿਰ ਧਿਆਵਾਂ ਤੈਨੂੰ ! ਆਪਣਾ ਕੁਝ ਭੀ ਸਮਝਿਆ ਨਹੀਂ।।

ਸੋਨਾ ਸੂਈ ਤੇ ਚਾਂਦੀ ਧਾਰਾ ! ਸੀਤਾ ਤੈਨੂੰ ਮੈਨੂੰ ਹੈ।।

ਮਨ ਦੀ ਸੂਈ ਜੀਭਾ ਧਾਗਾ ! ਆਪ ਰਮਈਆ ਸਿਊਂ ਲਿੱਤਾ।।

ਤੇਰਾ ਮੇਰਾ ਮੇਰਾ ਤੇਰਾ ! ਭੇਦ ਦੂਈ ਦਾ ਖੋ ਦਿੱਤਾ।।

ਨਾਮਾ ਤੇਰਾ ਤੂ ਨਾਮੇ ਦਾ ! ਅੱਡੋ ਅੱਡ ਹੁਣ ਰਹੇ ਨਹੀਂ।।

ਹੁਣ ਮੈਂ ਨਾਂਹੀ ਤੂੰ ਹੀ ਤੂੰ ਹੈ ! ਸਾਰਾ ਭੇਦ ਮਿਟਾ ਦਿੱਤਾ।।

### ***ਸਬਦ 5 ਆਸਾ 4***

ਪਾਖੰਡੀ ਬਣ ਰੂਪ ਹੰਸ ਦਾ ਡੱਡਾ ਚੁੱਗ ਚੁੱਗ ਖਾਵੇਂ ਤੂੰ।।

ਸੱਪ ਵਾਂਗ ਤੂੰ ਕੁੰਜ ਉਤਾਰੇਂ ! ਬਿਖ ਨੂੰ ਰਿਦੇ ਲੁਕਾਵੇ ਤੂੰ।।

ਕਾਹਦਾ ਤੇਰਾ ਧਿਆਨ ਜੋਗੀਆ ! ਜੇ ਮਨ ਨਾ ਸਮਝਾਵੇਂ ਤੂੰ।।

ਸ਼ੇਰ ਵਾਗ ਰੱਤ ਮਾਨਸ ਪੀਵੇਂ ! ਦੁੱਧ ਦਾ ਤਿਲਕ ਲਗਾਵੇਂ ਤੂੰ।।

ਨਾਮਾ ਆਖੇ ਛਡ ਸਭ ਝਗੜੇ ! ਰਾਮ ਰਸਾਇਣ ਪੀ ਲੈ ਤੂੰ।।

ਘੋਟ ਘੋਟ ਕੇ ਅੰਮ੍ਰਿਤ ਪੀ ਲੈ ! ਅਮਰ ਰੂਪ ਹੋ ਜਾਵੇਂ ਤੂੰ।।

### ***ਸਬਦ 6 ਆਸਾ 5***

ਹੇ ਸੰਤੋ ਪਾਰਬ੍ਰਹਮ ਪਛਾਣੋ ! ਆਸਾ ਮਨਸਾ ਛੱਡ ਦੇਵੋ।।

ਏਕ ਰਮਈਆ ਚਿੱਤ ਬਸਾਵੋ ! ਅਚਿੰਤ ਹੋਇ ਦਿਨ ਕੱਢ ਦੇਵੋ।।

ਇਹ ਭਵ ਸਾਗਰ ਲੰਘਣ ਖਾਤਰ ! ਝੂਠੀ ਮਾਇਆ ਤਿਆਗੋ ਸਭ।।

ਗੁਰ ਪ੍ਰਸਾਦੀ ਏਕੋ ਜਾਣੋ ! ਬਿਖ ਠਗੌਰੀ ਛੱਡ ਦੇਵੋ ।।

### ***ਸਬਦ 7 ਗੁਜਰੀ 1 ਪੰਨਾ 525***

ਰਾਜ਼ ਦੇਵੇ ਤਾਂ ਰਾਜ ਭੀ ਤੇਰਾ ! ਭੀਖ ਮੰਗਾਵੇਂ ਤਾਂ ਤੂੰ ਹੀ।।

ਇਹ ਜਗ ਤੇਰਾ ਖੇਡ੍ਹ ਅਨੋਖੀ ! ਜੇ ਕਰ ਸੋਚਾਂ ਤਾਂ ਤੂ ਹੀ।।

ਗੁਰੂ ਪ੍ਰਸ਼ਾਦੀ ਸਹਿਸਾ ਮਿਟਿਆ ! ਏਕ ਸਿਮਰ ਸੁਖ ਪਾਇਆ ਮੈਂ।।

ਉਪਰ ਹੇਠਾਂ ਸੱਜੇ ਖੱਬੇ ! ਜਿਧਰ ਦੇਖਾਂ ਸਭ ਤੂੰ ਹੀ ।।

ਇਕ ਪੱਥਰ ਮੈਂ ਪੂਜਾ ਚੜ੍ਹਾਵਾ ! ਦੂਜੇ ਪੱਥਰ ਪੈਰ ਧਰਾਂ।।

ਜੇ ਉਹ ਹੈ ਉਹ ਭੀ ਦੇਵਾ ! ਪਰ ਦੋਨਾਂ ਵਿਚ ਤੂੰ ਨਾਹੀਂ।।

### ***ਸਬਦ ਗੁਜਰੀ 2***

ਨਾ ਮੈਲਾ ਨਾ ਦਾਗਦਾਰ ਹੈ 1 ਪਾਕ ਪਵਿੱਤਰ ਆਈ ਬੈਠਾ।।

ਨਾ ਜਨਮੇ ਨਾ ਮਰੇ ਉਹ ਸੱਚਾ ! ਘਟ ਘਟ ਵਿਚ ਸਮਾਈ ਬੈਠਾ।।

ਅਕਾਸ਼ ਧੁੜ ਨ ਖੋਜੀ ਜਾਵੇ ! ਨਾ ਮੱਛੀ ਦੀਆਂ ਪੈੜਾਂ ਨੂੰ।।

ਰਾਮ ਰਮਈਆ ਘਟ-ਘਟ ! ਹਿਰਦੇ ਵਿਚ ਸਮਾਈ ਬੈਠਾ।।

**ਸਬਦ 9 ਸੋਰਠ 1 ਪੰਨਾ 656**

ਆਪਣੀ ਮਾਇਆ ਵਿਚ ਤੂੰ ਵਸੇਂ ! ਸਿਮਰਨ ਸਤਿਗੁਰ ਦਿੱਤਾ ਹੈ।।

ਝਿਲਮਲਿ ਬੀਜਲ ਜਿਓਤੀ ਜਗਤੀ ਦੀ ! ਅਨਹਦ ਸ਼ਬਦ ਵਜੰਤਾ ਹੈ।।

ਅਤਿ ਨੇੜੇ ਹੈਂ ਦੂਰ ਨਹੀਂ ਤੂੰ ! ਅੰਤਰ ਰਿਦੈ ਬਿਰਾਜੇ ਤੂੰ।।

ਨਾਮਾਂ ਦੇਖੇ ਸਦ ਉਜਿਆਰਾ ! ਇਹ ਮਨ ਜਿਸ ਨੇ ਜਿਤਾ ਹੈ।।

**ਸਬਦ 10 ਸੋਰਠ 2**

ਦਸ ਵੇ ਵੀਰਾ ਉਹੋ ਪਿਆਰਾ ! ਤੇਰੀ ਛੰਨ ਬਣਾਂਦਾ ਜੋ।।

ਨਾਮਾ ਆਖੇ ਸੁਣ ਤੂੰ ਭੈਣੇ ! ਕਣ ਕਣ ਵਿਚ ਸਮਾਦਾ ਉਹ।।

ਪ੍ਰੀਤ ਮਜ਼ੂਰੀ ਲੈ ਉਹ ਮਿਲਦਾ ! ਗੂੰਗਾ ਅੰਮ੍ਰਿਤ ਖਾਂਦਾ ਹੈ।।

ਉਸ ਨੇ ਧਰੂ ਨੂੰ ਹੈ ਅਪਨਾਇਆ ! ਸੀਤਾ ਰਾਮ ਮਿਲਾਂਦਾ ਹੈ।।

**ਸਬਦ 11 ਸੋਰਠ 3**

ਬਿਨਾਂ ਮੜ੍ਹੇ ਤੋਂ ਢੋਲਕ ਬਜੇ । ਬਿਨ ਬੱਦਲ ਮੀਂਹ ਵਰ੍ਹਦੇ ਨੇ।।

ਉੱਥੇ ਲੋਹਾ ਪਾਰਸ ਬਣਦਾ । ਪ੍ਰਾਨ ਭੇਟ ਪਹਿਲੋਂ ਚੜ੍ਹਦੇ ਨੇ।।

ਮਨ ਦਾ ਘੜਾ ਸਮੁੰਦਰ ਡੁਲਿਆ ! ਮਨ ਸਮੁੰਦਰ ਹੋ ਮੁਕਿਆ ।।

ਗੁਰੂ ਤੇ ਚੇਲਾ ਇਕੋ ਹੋਇ ! ਘੜੇ ਸਮੁੰਦਰ ਬਣਦੇ ਨੇ।।

**ਸਬਦ 12 ਧਨਾਸਰੀ 1 ਪੰਨਾ 692**

ਡੂੰਘੀਆਂ ਕਰਕੇ ਨੀਹਾਂ ਪੁਟੇਂ ! ਮਹਿਲ ਮੁਨਾਰੇ ਪਾਵੇਂ ਤੂੰ।।

ਦੁਰਜੋਧਨ ਤੇ ਰਾਵਣ ਤੁਰਗੇ ! ਕੀ ਏ ਸਮਝ ਨਾ ਪਾਵੇਂ ਤੂੰ।।

ਹਾਥੀ ਲਸ਼ਕਰ ਸਭ ਗਵਾਇ ! 'ਹੈ' ਕੀਹਦਾ ਬੇਚਾਰਾ ਤੂੰ।।

ਨਾਮਦੇਵ ਜੇ ਕਿਰਪਾ ਹੋ ਜੇ ! ਸਦ ਹੀ ਰਹਿ ਗੁਣ ਗਾਵੇਂ ਤੂੰ।।

### *ਸਬਦ 13 ਧਨਾਸਰੀ 2*

ਦਸ ਵੈਰਨਾ ਪੰਜੇ ਵੈਰੀ ! ਨਾਮ ਕੁਹਾੜੇ ਤੋੜੇ ਮੈਂ।।

ਬਹੱਤਰ ਨਦੀਆਂ ਅੰਮ੍ਰਿਤ ਭਰੀਆਂ ! ਜ਼ਹਿਰ ਪਿਆਲੇ ਫੋੜੇ ਮੈਂ।।

ਜਨਮ ਮਰਨ ਦੀ ਝਲਕ ਮੁਕਾਤੀ ! ਜਦ ਤੋਂ ਦਰਸ਼ਨ ਪਾਇਆ ਹੈ।।

ਨਾਮਦੇਵ ਜਦ ਹਰ ਮਿਲਗੇ ! ਭ੍ਰਮ ਭਉ ਸੰਗਲ ਤੋੜੇ ਮੈਂ।।

### *ਸਬਦ 14 ਧਨਾਸਰੀ 3*

ਤਪਦੀ ਧਰਤੀ ਬਰਖਾ ਠਾਰੇ ! ਫੇਰ ਸਮੁੰਦਰ ਬਣਾਇਆ ਸੀ।।

ਚਕਵੀ ਸੂਰਜ-ਹੰਸ ਸਰੋਵਰ ! ਕੰਨਿਆ ਕੰਤ ਸ਼ਿੰਗਾਰੀ ਹੈ।।

ਬਾਲਕ ਦੁੱਧੇ ਮਛਲੀ ਪਾਣੀ ! ਸੰਤ ਜਨਾਂ ਨੂੰ ਪਿਆਰਾ ਉਹ।।

ਨਾਮੇ ਕੇਵਲ ਤੂੰ ਹੀ ਪਿਆਰਾ ! ਹਰ ਘਟ ਜੋਤ ਤੁਮਾਰੀ ਹੈ।।

### *ਸਬਦ 15 ਧਨਾਸਰੀ 4*

ਪਹਿਲਾਂ ਬਰਫ ਸਪੇਦੀ ਕੀਤੇ-ਫੇਰ ਸਮੁੰਦ ਭੰਵਰ ਬਣਾਇਆ ਸੀ।।

ਕੁਦਰਤ ਸਾਰੀ ਫੇਰ ਵਿਆਪੀ-ਆਪੇ ਰਚਨ ਰਚਾਇਆ ਸੀ।।

ਕਾਹਨ ਗੋਪੀਆਂ ਰਾਮ ਤੇ ਸ਼ੰਕਰ-ਆਪੇ ਬ੍ਰਹਮ ਜਤਾਉਂਦੇ ਨੇ।।

ਉਹੀ ਦੇਖੇ ਕਰ ਕਰ ਖੇਡਾਂ-ਜਗ ਨੂੰ ਭਰਮ ਭੁਲਾਇਆ ਸੀ।।

ਹੇ ਕੇਸ਼ੋ ਤੇਰੇ ਦੁਆਰੇ ! ਤੇਰਾ ਹੀ ਮੈਂ ਨਾਮਾ ਹਾਂ।।

ਤੇਰੇ ਚਰਨੀ ਆ ਡਿੱਗਾ ਹਾਂ ! ਰਾਮ ਰਮਈਆ ਰਾਮਾਂ ਹਾਂ।।

ਇਕੋ ਹੈ ਇਹ ਬੇਨਤੀ ਮੇਰੀ ! ਰਚਨ ਧੂੜ ਤੇਰੀ ਲੋੜੀਦੀ ।।

ਜਮ ਨਾ ਕੋਈ ਨੇੜੇ ਆਵੇ ! ਤੂੰ ਹੀ ਮੈਂ ਬਣ ਜਾਣਾ ਹਾਂ।।

## ਸਬਦ 16 ਧਨਾਸਰੀ 5

ਪ੍ਰਭ ਜੀ ਮੇਰਾ ਪੱਤਤ ਪਾਵਨ ਹੈ ! ਧੰਨ ਹੈ ਉਹ ਜਿਸ ਧਿਆਇਆ ਹੈ।।

ਚਰਨ ਧੂੜ ਸਤਿਗੁਰ ਨੇ ਬਖਸ਼ੀ ! ਦਰਸ਼ਨ ਤੇਰਾ ਪਾਇਆ ਹੈ।।

ਮਨ, ਜਨ, ਸੁਰ, ਨਰ ਪਾ ਨਾ ਸਕੇ ! ਤੈਂ-ਮੈਂ ਕਿਰਪਾ ਧਾਰੀ ਹੈ।।

ਦਿਆਲ ਦਮੋਦਰ, ਰਾਮ, ਨਰਾਇਣ, ਨਾਮਾਂ ਨਾਮ ਸਮਾਇਆ ਹੈ।।

## ਸਬਦ 17 ਟੋਡੀ 1

ਨੇੜ ਦੂਰ ਦਾ ਝਗੜਾ ਝੂਠਾ ! ਮਛਲੀ ਬਿਰਛ ਚੜ੍ਹਾਈ ਹੈ।।

ਜਿਸ ਨੇ ਦੇਖਿਆ ਦੱਸ ਨਾ ਸਕਿਆ ! ਗੂੰਗੇ ਦੀ ਮਠਿਆਈ ਹੈ।।

ਬ੍ਰਾਹਮਣ ਵੇਦਾਂ ਵਿੱਚ ਉਲਝਿਆ ! ਨਾਮੇਂ ਰਾਮ ਧਿਆਇਆ ਹੈ।।

ਜਿਸ ਨੂੰ ਮਿਲਿਆ ਕਾਰਨ ਕਰਤਾ ! ਹਊਮੇਂ ਮਾਰ ਮੁਕਾਈ ਹੈ।।

## ਸਬਦ 18 ਟੋਡੀ 2

ਪਤੱਤ, ਪਵਿੱਤ ਹੁੰਦੇ ਸਾਰੇ ਦੁੱਖ ਸਾਰੇ ਨੇ ਮਿਟ ਜਾਂਦੇ ਨੇ।।

ਨਾਮ ਦਾ ਕਰਕੇ ਸਿਮ੍ਰਨ ਸਾਰੇ ਰੂਪ ਰਾਮ ਹੋ ਜਾਂਦੇ ਨੇ।।

ਵਰਤਾਂ ਦੀ ਕੀ ਲੋੜ ਅਸਾਂ ਨੂੰ ਤੀਰਥਾਂ ਉਤੇ ਜਾਈਏ ਕਿਉਂ।

ਆਪਣੇ ਹੀ ਆਤਮ ਵਿਚੋਂ ਸਭ ਆਪੇ ਸਭ ਕੁਝ ਪਾਂਦੇ ਨੇ।।

ਸਦਾ ਹੀ ਸਚੀ ਸੁਕਿਰਤ ਕਰੇ ਗੁਰੂ ਨੂੰ ਅੰਗ ਸੰਗ ਜਾਣ ਲਵੇ।।

ਇਕ ਈਸ਼ਵਰ ਦਾ ਸਿਮ੍ਰਨ ਕਰਕੇ ਈਸ਼ਵਰ ਹੀ ਬਣ ਜਾਂਦੇ ਨੇਂ।।

ਨਾਮਾਂ ਕਹੇ ਜਿਨ੍ਹਾਂ ਨੇ ਭੀ ਬੈਕੁੰਠ ਰਾਹੇ ਜਾਣਾ ਹੈ।।

ਹਉਮੈ ਕੰਡੇ ਸਭ ਪੁੱਟ ਕੇ ਈਸ਼ਵਰ ਨੂੰ ਜਾ ਪਾਂਦੇ ਨੇ।।

## ਸਬਦ 19 ਟੋਡੀ 3

ਘਰ ਘੁਮ੍ਹਾਰਾਂ ਤੌੜੇ ਤਪਲੇ ! ਰਾਜਿਆਂ ਦੇ ਘਰ ਸੋਨਾ ਹੈ।।
ਬ੍ਰਾਹਮਣ ਦੇ ਘਰ ਗਾਇਤ੍ਰੀ ਪੂਜਾ ! ਤਿੰਨੇ ਥਾਂ ਥਾਂ ਸੋਹੰਦੇ ਨੇ।।
ਬਾਨੀਏ ਹੱਟੀ ਹਿੰਗ ਮੁਸ਼ਕਤੀ ! ਭੈਂਸੇ ਸਿਰ ਸਿੰਗ ਸੋਹੰਦੇ ਨੇ।।
ਵਿਚ ਸ਼ਿਵਾਲੇ ਲਿੰਗ ਪੂਜੀਦਾ ! ਤਿੰਨੇ ਹੀ ਮਨ ਮੋਹੰਦੇ ਨੇ।।
ਤੇਲੀ ਕ੍ਹੋਲੂ ਤੇਲ ਬਣਾਉਂਦਾ ! ਵਿਚ ਬਣਾ ਦੇ ਬੇਲਾਂ ਨੇ।।
ਮਾਲੀ ਦੇ ਘਰ ਬਾਗ ਕੇਲੇ ਦਾ ! ਤਿੰਨੇ ਥਾਂ ਥਾਂ ਸੋਹੁੰਦੇ ਨੇ।।
ਸੰਤਾਂ ਮੁੱਖੋਂ ਗੋਬਿੰਦ ਸੋਹੰਦਾ ! ਗੋਕਲ ਕਾਹਨਾ ਸਖੀਆਂ ਸੰਗ।।
ਨਾਮ੍ਹਦੇਵ ਨੇ ਰਾਮ ਲੈ ਲਿਆ ! ਤਿੰਨੇ ਹੀ ਮਨ ਮੋਹੰਦੇ ਨੇ।।

## ਸਬਦ 20 ਤਲੰਗ !

ਮੈਂ ਅੰਨ੍ਹੇ ਨੂੰ ਨਾਮ ਸਹਾਰਾ ! ਇਹ ਮਨ ਮੇਰਾ ਝੱਲਾ ਹੈ।।
ਰਾਮ ਰਹੀਮਾਂ ਸਭ ਦਾ ਦਾਤਾ ! ਮੈਂ ਭੀ ਅੱਡਿਆ ਪੱਲਾ ਹੈ।।
ਉਹ ਵੱਡਾ ਦਾਤਾ ਧਨਵਾਨੀ। ਦੇਂਦਾ ਲੈਂਦਾ ਉਹੀ ਹੈ।।
ਉਹ ਹੀ ਜਾਣ ਉਹ ਦੇਖੇ ! ਸਭ ਦਾ ਮਾਲਕ ਅੱਲ੍ਹਾ ਹੈ।।

## ਸਬਦ 21 ਤਲੰਗ 2

ਲੱਖ ਖੁਸ਼ੀਆਂ ਮੈਂ ਸਦ ਬਿਲਹਾਰੀ ! ਦਰਸ਼ਨ ਤੋਂ ਕੁਰਬਾਣੇ ਹਾਂ।।
ਕਿੱਥੋਂ ਆਇਆ ਕਿੱਥੇ ਚੱਲਿਆ ? ਕੁਦਰਤ ਤੂੰ ਹੀ ਜਾਣੇ ਹੈ।।
ਸੋਹਦੀ ਪਗੜੀ ਬੋਲ ਭੀ ਮਿਠੇ ! ਤੂੰ ਕੋਈ ਜਾਲਮ ਰਾਜਾ ਨਹੀਂ।।
ਲੱਖ ਅਕਾਸ਼ੀ ਇਕੋ ਮਾਲਕ ! ਤੂੰ ਰਾਣੇ-ਮਹਾਰਾਣੇ ਹੈਂ।।

## ਸਬਦ 22 ਬਿਲਾਵਲ ਪੰਨਾ 857

ਅਤਿ ਕਿਰਪਾ ਕੀਤੀ ਗੁਰੂ ਮੇਰੇ ! ਮਨ ਖੁਸ਼ੀਆਂ, ਦੁੱਖ ਮੇਟੇ ਨੇ।।

ਗਿਆਨ ਦਾ ਸੁਰਮਾ ਅੱਖੀਂ ਪਾਇਆ ! ਰਾਮ ਦੇ ਦਰਸ਼ਨ ਕੀਤੇ ਨੇ।।

ਨਾਮ ਸਰੋਵਰ ਗੋਤੇ ਲਾਏ ! ਉਤਰੀ ਮੈਲ ਹਮਾਰੀ ਹੈ।।

ਨਾਮਦੇਵ ਨੂੰ ਹਰਿ ਜੀ ਮਿਲਗੇ ! ਕਣ-ਕਣ ਵਿਚ ਸਮੇਟੇ ਨੇ।।

## ਸਬਦ 23 ਗੌੜ 1

ਅਸਮੇਧ ਜਗਾਂ ਦੇ ਪ੍ਰਾਗ ਰਾਜਾਂ ਤੋਂ ! ਉਤਮ ਹੈ ਹਰੀ ਨਾਮਾ ਜੋ।।

ਗਯਾ ਤੇ ਜਾਕੇ ਪਿੰਡ ਭਰਾਓਨੇ ! ਵੇਦ ਮੁਖਾਗਰ ਕਰਨਾ ਜੋ।।

ਖਟ ਕਰਮਾਂ, ਬਾਨਾਰਸ ਜਾਣਾ ! ਇੰਦਰੀਆਂ ਵਸ ਕਰਦਾ ਜੋ।।

ਨਾਮਾਂ ਕਹੋ ਇਹ ਸਭੇ ਫੋਟਕ ! ਰਾਮ ਨਾਮ ਉੱਚ ਧਰਮਾ ਜੋ।।

## ਸਬਦ 24 ਗੌਡ 2

ਹੇੜੀ ਦੀ ਸਿੰਗੀ ਦਾ ਗਾਉਣਾ ! ਸੁਣਕੇ ਮਿਰਗ ਲੁਭਾਇਆ ਹੈ।।

ਮੱਛੀ ਰੱਤੀ ਮਾਸ ਦੀ ਖਾਤਰ ! ਆਪਨਾ ਆਪ ਬੰਧਾਇਆ ਹੈ।।

ਸੁਨਾਰ ਕੁਠਾਲੀ, ਕੌਡ ਜੁਆਰੀ ! ਕਾਮੀ ਨਾਰੀ ਤਕਦਾ ਹੈ।

ਏਵੇਂ ਨਾਮਾਂ ਹਰਿ ਵੱਲ ਦੇਖੇ ! ਹਿਰਦੇ ਰਾਮ ਬਸਾਇਆ ਹੈ।।

## ਸਬਦ 25 ਗੌਡ 3

ਡੁਬਦੇ ਨੂੰ ਤੂੰ ਰੱਖ ਬੀਠਲਾ ! ਸ਼ਰਨ ਤੇਰੀ ਇਹ ਆਇਆ ਹੈ।।

ਮਾਨਸ ਤੋਂ ਤੂੰ ਕਰੇਂ ਦੇਵਤੇ ! ਸਿਮਰਨ ਪਾਠ ਪੜ੍ਹਾਇਆ ਹੈ।।

ਧਰੂ ਪ੍ਰਹਿਲਾਦ ਜਿਵੇਂ ਤੂੰ ਤਾਰੇ ! ਬਖਸ਼ ਲਵੀ ਤੂੰ ਮੈਨੂੰ ਭੀ।।

ਨਾਮਦੇਵ ਨੇ ਜਾਣ ਲਿਆ ਹੈ ! ਤਰਿਆ ਲੋਕ ਸਵਾਇਆ ਹੈ।।

**ਸਬਦ 26 ਗੌੜ 4**

ਗਾਂ ਬੱਛੇ ਬਿਨ-ਮੀਨ ਨੀਰ ਬਿਨ ! ਤੜਫੇ ਸ਼ਾਂਤ ਨਾ ਪਾਵੇ।।

ਪਾਪੀ ਨਾਰ ਪਰਾਈ ਲੋੜੇ ! ਤਪਤ ਧੁਪ ਜਲ ਪਾਵੇ।।

ਗਾਂ ਨੂੰ ਬੱਛਾ ਮੀਨ ਨੂੰ ਪਾਣੀ ! ਤਰਖਾਇਆ ਜਲ ਪੀਵੇ।।

ਨਾਮੇ ਇਵੇਂ ਨਾਰਾਇਣ ਮਿਲਿਆ ! ਮਾਂ ਵਿਛੜਿਆ ਪੁੱਤ ਪਾਵੇ।।

**ਸਬਦ 27 ਗੌੜ 5**

ਪ੍ਰਭ ਜੀ ਮਿਲੇ ਭਰਮ ਭਉ ਮੁਕੇ ! ਅੰਨ੍ਹਾ ਸਜਾਖਾ ਕੀਤਾ ਹੈ।।

ਅਜਾਮਲ ਤੇ ਗਨਕਾ ਉਧਰੀ ! ਅਧਾਰ ਪੂਤਨਾ ਕੀਤਾ ਹੈ।।

ਅਹਲਿਆ ਨਾਲ ਦਰੋਪਤੀ ਉਧਰੀ ! ਪਾਪੀ ਲੱਖ ਤਰਾਏ ਨੇ।।

ਨਾਮਾਂ ਕਹੇ ਮੈਂ ਹਰਿ ਸ਼ਰਨਾਈ ! ਨਾਮ ਪਿਆਲਾ ਪੀਤਾ ਨੇ।।

**ਸਬਦ 28 ਗੌੜ 6**

ਦੇਵ ਦੇਵੀਆਂ, ਸੀਤਲਾ ਦੁਰਗਾ ! ਅੰਨ੍ਹ ਬਿਨਾਂ ਧ੍ਰਿਗ ਪੂਜਾ ਹੈ।।

ਸ਼ਿਵ ਜੀ ਪੂਜਾ ਚੜਾ ਅਕਾਸ਼ੀ ! ਮਾਈ ਦਾ ਭਾਉ ਦੂਜਾ ਹੈ।।

ਨਾਮਾ ਏਕ ਰਮਈਆ ਪੂਜੇ ! ਦੇਵ ਦੇਵੀਆਂ ਛੱਡੇ ਨੇ।।

ਆਦਿ ਭਵਾਨੀ ਮੁਕਤ ਨਾ ਦੇਂਦੀ ! ਸਤ ਹਰੀ ਦੀ ਪੂਜਾ ਹੈ।।

**ਸਬਦ 29 ਗੌੜ 7**

ਨਾਮਦੇਵ ਨੇ ਦਰਸ਼ਨ ਕੀਤੇ ! ਬੀਠਲ ਜੀ ਨਿਰੰਕਾਰੀ ਦੇ।।

ਮੂਰਖ ਨੂੰ ਉਹ ਦਸਦੇ ਫਿਰਦੇ ! ਤੋੜਨ ਮਾਨ ਹੰਕਾਰੀ ਦੇ।।

ਪੰਡੇ ਤੇਰੀ ਗਾਇਤਰੀ ਦੇਵੀ ! ਖੇਤ ਜੱਟ ਤੇ ਵੜਗੀ ਸੀ।।

ਫੜ ਸੋਟਾ ਜੱਟ ਅੰਗੜੀ ਤੋੜੀ ! ਉਹ ਲੰਗੜਾਉਂਦੀ ਜਾਂਦੀ ਸੀ।

ਪੰਡੇ ਤੇਰਾ ਸ਼ਿਵ ਜੀ ਭੋਲਾ ! ਬਲ੍ਹਦ ਤੇ ਚੜ੍ਹਿਆ ਆਉਂਦਾ ਸੀ।।

ਮੋਦੀ ਦੇ ਘਰ ਰੋਟੀ ਖਾ ਕੇ ! ਪੁੱਤਰ ਉਸ ਦਾ ਮਾਰਿਆ ਸੀ।।

ਸੀਆ ਪਤੀ ਰਾਜਾ ਜੀ ਦੇਖੇ ! ਨਾਲੇ ਸੀਤਾ ਆਉਂਦੀ ਸੀ।।

ਸੰਗ ਰਾਵਨ ਦੇ ਸਰਵਰ ਹੋਈ ! ਆਪਣੀ ਜੋਇ ਗਵਾਈ ਸੀ।।

ਹਿੰਦੂ ਅੰਨ੍ਹਾ ਪੱਥਰ ਪੂਜੇ ! ਨੂਰੀ ਜੋਤ ਭੁਲਾ ਬੈਠਾ।।

ਮੰਦਰਾਂ ਦੇ ਵਿਚ ਕੈਦੀ ਕਰਕੇ ਪੱਥਰ ਦਾ ਮੁੱਲ ਪਾ ਬੈਠਾ।।

ਮੋਮਨ ਦਾ ਅੱਲ੍ਹਾ ਹੈ ਇਕੋ, ਦੂਜਾ ਨਹੀਂ ਸ਼ਰੀਕ ਕੋਈ।।

ਪਰ ਉਸ ਨੇ ਭੀ ਮੱਕੇ ਬਨ੍ਹਿਆ ! ਬਾਹਰ ਨਾ ਦਰਸ ਕਰੀਂਦੇ ਨੇ।।

ਗਿਆਨ ਵਾਨ ਜੋ ਰੱਬ ਦਾ ਪਿਆਰਾ ! ਹਰ ਥਾਂ ਦਰਸ ਕਰੀਂਦੇ ਨੇ।।

ਹਰ ਥਾਂ ਹਰ ਵਿਚ ਹਰਿ ਹਰਿ ਦੇਖਣ ! ਦਰਨਿ ਅੰਮ੍ਰਿਤ ਪੀਂਦੇ ਨੇ।।

ਮੇਰਾ ਬੀਠਲ ਘਟ ਘਟ ਵਾਸੀ ! ਮੈਂ ਉਸ ਦੇ ਗੁਣ ਗਾਂਦਾ ਹਾਂ।।

ਸਦਾ ਹੀ ਮੇਰਾ ਸੰਗੀ ਸਾਥੀ ! ਜਿੱਥੇ ਭੀ ਮੈਂ ਜਾਂਦਾ ਹਾਂ।।

### *ਸਬਦ 30 ਰਾਮ ਕਲੀ 1 ਪੰਨਾ 972*

ਸ਼ਹਿਰੋਂ ਇਕ ਪਤੰਗ ਲਿਆ ਕੇ ! ਅੰਬਰ ਵਿਚ ਉਡਾਈ ਹੈ।।

ਯਾਰਾਂ ਨਾਲ ਵਿਚਾਰਾਂ ਕਰਦਾ ! ਡੋਰੀ ਪ੍ਰੀਤ ਲਗਾਈ ਹੈ।।

ਸੋਨਾ ਵਿਚ ਕੁਠਾਲੀ ਪਾ ਕੇ ! ਸੁਨਿਆਰ ਗਲਾਂ ਕਰਦਾ ਹੈ।।

ਨਾਲੇ ਸੋਨਾ ਨੂੰ ਢਲ੍ਹਦਾ ਦੇਖੇ ! ਅੱਗ ਦਾ ਸੇਕਾ ਜ਼ਰਦਾ ਹੈ।।

ਘੜਾ ਪਾਣੀ ਦਾ ਸਿਰ ਤੇ ਧਰਕੇ ! ਉਪਰ ਘੜਾਂ ਟਕਾਉਂਦੀ ਹੈ।।

ਨਾਲ ਸਾਥਣਾਂ ਹੱਸੇ ਖੇਡੇ ! ਘੜੇ 'ਚ ਮਨ ਰੀਝਾਉਂਦੀ ਹੈ।।

ਗਊ ਸ਼ਾਲਾ ਦੀਆਂ ਗਊਆਂ ਸਭ ! ਦਸ ਕੋਸੀਂ ਜਦ ਜਾਂਦੀਆਂ ਨੇ।।

ਬੱਛਿਆਂ ਵਿਚ ਧਿਆਨ ਲਾਉਂਦੀਆਂ ! ਦੇਖਣ ਨੂੰ ਘਾਹ ਖਾਂਦੀਆਂ ਨੇ।।

ਬੱਚਾ ਵਿਚ ਪੰਘੂੜੇ ਪਾ ਕੇ ! ਮਾਂ ਸਭ ਕਾਰ ਨਿਭਾਉਂਦੀ ਹੈ।।

ਨਾਮਾਂ ਕਹੇ ਤ੍ਰਲੋਚਨ ਤਾਂਈ ! ਇਉਂ ਮੇਰਾ ਮਨ ਵਿਚਰ ਰਿਹਾ।।

ਹੱਥ ਪੈਰ ਨੇ ਕਾਰ 'ਚ ਰੁੱਝੇ ਮਨ ਪ੍ਰੀਤਮ ਨਾਲ ਸੰਗ ਵਿਚਰ ਰਿਹਾ।।

## ***ਸਬਦ 31 ਰਾਮਕਲੀ 2***

ਮੇਰੀ ਆਤਮਾ ਵੇਦ ਨੀ ਪੜਦੀ ! ਬੈਂਤ ਕਬਿਤ ਨਾ ਗਾਉਂਦੀ ਹੈ।।

ਬੀਠਲ ਜੀ ਦੇ ਉੱਚ ਭਵਨਾਂ ਵਿਚ ! ਅਨਹਦ ਬੀਨ ਬਜਾਉਂਦੀ ਹੈ।।

ਇਹ ਬਿਰਹਨ ਹੈ ਰਮਈਆਂ ਦੀ ! ਕਰ ਸਿਫਤਾਂ ਰੀਝਾਉਂਦੀ ਹੈ।।

ਉਸ ਈਸ਼ਰ, ਅਕੁਲ ਦੇ ਤਾਈਂ ! ਆਪਣੇ ਘਰ ਬਲਾਉਂਦੀ ਹੈ।

ਇੜਾ ਪਿਗਲਾ ਅਤੇ ਸੁਖਮਨਾ ! ਅੰਦਰ ਹੀ ਸੰਭਾਲ ਲਏ।।

ਚੰਦ ਸੂਰਜ ਝਲਦਾਰ ਬਿਜਲੀ ਦੀ ! ਰਾਮਈਆਂ ਤੋਂ ਪਾਉਂਦੀ ਹੈ।।

ਇਹ ਤੀਰਥ ਤੇ ਕਿਉਂ ਕਰ ਜਾਵੇ ? ਕਿਉਂ ਪਾਣੀ ਵਿਚ ਬੈਠੇ ਇਹ ?

ਕਿਉਂ ਜੀਵਾਂ ਨੂੰ ਜਾ ਡਰਾਵੇਂ ! ਅੰਤਰ ਤੀਰਥ ਨਹਾਉਂਦੀ ਹੈ।।

ਦੋਸਤ ਮਿੱਤਰ ਲੋਕੀ ਸਾਰੇ ! ਬੁਰਾ ਕਹਿਣ ਜਾਂ ਭਲਾ ਕਹਿਣ।।

ਇਹ ਪਤਨੀ ਹੈ ਕੰਤ ਰਮਈਆ ! ਨੱਚ ਗਾ ਓਸ ਮਨਾਉਂਦੀ ਹੈ।।

## ***ਸਬਦ 32 ਰਾਮਕਲੀ 3***

ਪਹਿਲਾਂ ਇਥੇ ਕੁੱਝ ਭੀ ਨਾ ਸੀ ! ਸੂਰਜ ਹਵਾ ਨਾ ਪਾਣੀ ਸੀ।।

ਵੇਦ ਕਤੇਬ ਨਾ ਸ਼ਾਸਤਰ ਪੂਜਾ ! ਨਾ ਖੇਚਰ ਭੂਚਰ ਜਾਣੀ ਸੀ।।

ਨਾ ਪਰਪੰਚ ਨਾ ਜੀਵ ਜੰਤ ਸਨ ! ਨਾ ਧਰਮਾਂ ਦੀ ਬੰਦਸ਼ ਸੀ।।

ਨਾਮਾਂ ਆਖੇ ਲੇਖ ਈਸ਼ ਦਾ ! ਉਸ ਨੇ ਰਚੀ ਕਹਾਣੀ ਸੀ।।

## ਸਬਦ 33 ਰਾਮਕਲੀ 4

ਕਾਸ਼ੀ ਤਪ ਤੇ ਅਗਨ ਦਹਿਨ ਭੀ ! ਅਸਮੇਧ ਯਗ ਨਾ ਭਾਵੇਂਗਾ।।

ਘੋੜੇ ਹਾਥੀ, ਨਾਰੀ, ਭੂਮੀ ! ਦਾਨੀ ਬਣ ਪਛਤਾਵੇਂਗਾ ।।

ਗੰਗ, ਗੋਦਾਵਰ, ਕੁੰਭ, ਕੇਦਾਰਾ ! ਨਾਮ ਸਿਖਰ ਤਰ ਜਾਵੇਂਗਾ।।

ਨਾਮਾ ਕਹੇ ਇਹ ਸਭ ਅਜਾਈਂ ! ਨਾਮ ਸਿਖਰ ਤਰ ਜਾਵੇਂਗਾ।।

## ਸਬਦ 34 ਮਾਲੀ ਗੌੜਾ 1

ਧੰਨ ਹੈ ਹਿਰਦਾ ਰਾਮ ਦਾ ਵਾਸਾ। ਅਨਹਦ ਧੁਨੀ ਵਜੇਂਦੀ ਹੂ।।

ਧੰਨ ਧੰਨ, ਬਦਲਾਂ ਦੀ ਕੰਬਲੀ ! ਸ਼ੁਕਰ ਸੱਭ ਸੁਨੇਂਦੀ ਹੂ।।

ਧੰਨ ਧੰਨ ਉਹ ਸ਼ਕਤੀ ਦਾਤਾ ! ਬੈਠਾ ਰਚਨ ਰਚਾਈ ਜਾਵੇ।।

ਨਾਮਾ ਸੁਣੇ ਅਨਹਦ ਧੁਨ ਵਜਦੀ। ਕੁਦਰਤ ਰਾਸ ਕਰੇਂਦੀ ਹੂ।।

## ਸਬਦ 35 ਮਾਲੀ ਗੌੜਾ 2

ਮੇਰਾ ਪਿਤਾ ਹੈ ਪ੍ਰਭੂ ਜੀ ਮਾਧੋ। ਹਾਥੀ ਆਨ ਛੁਡਾਇਆ ਸੀ।।

ਦਰੋਪਦ ਕੰਨਿਆ ਪਤ ਬਚਾਈ। ਅਹਲਿਆ ਪੈਰ ਲਗਾਇਆ ਸੀ।।

ਕੋਟ ਗੁਨਾਹੀ ਬਖਸ਼ੇ ਉਸ ਨੇ। ਗਿਣਤੀ ਕੋਈ ਨ ਜਾਣ ਸਕੇ।।

ਮੈਂ ਨਾਮਾ ਹੀਣਾ ਮੰਦ ਜਾਤੀ ! ਦਰ ਤੇਰੇ ਤੇ ਆਇਆ ਜੀ।।

## ਸਬਦ 36 ਮਾਲੀ ਗੌੜਾ 3

ਸਭ ਘਟ ਵਿਚ ਹੈ ਜੋਤ ਉਸ ਦੀ ਇਕ ਮਿੱਟੀ ਤੋਂ ਸਾਜੇ ਸਭ।।

ਜੜ੍ਹ ਚੇਤਨ ਕੀੜੀ ਤੋਂ ਹਾਥੀ। ਉਸਨੇ ਆਪ ਨਵਾਜੇ ਸਭ।।

ਮਨ ਮੇਰੇ ਚਿੰਤਾ ਤੂੰ ਮਤ ਕਰ। ਕਰਤਾ ਜਾਣੇ ਚਿੰਤਾ ਨੂੰ।।

ਮੈਂ ਚਾਕਰ ਹਾਂ ਮੈਂ ਠਾਕਰ ਹਾਂ ਸਿਮ੍ਰਨ ਭੇਦ ਗਵਾਚੇ ਲੱਭ।।

### ਸਬਦ 37 ਮਾਰੂ 1 ਪੰਨਾ 1125

ਮੁਕਤੀ ਸਿਧੀਆਂ ਸ਼ਰਨ ਪ੍ਰਭੂ ਦੀ। ਪ੍ਰਭੂ ਹੀ ਮਾਲਕ ਸਭਦਾ ਹੈ।।

ਜੋ ਪ੍ਰਭੂ ਦੀ ਹੈ ਸ਼ਰਨੀ ਆਉਂਦਾ। ਜਮ ਭੀ ਉਸ ਤੋਂ ਡਰਦਾ ਹੈ।।

ਅੰਬ੍ਰੀਕ, ਸੁਦਾਮੇ ਤੇ ਧ੍ਰੂ ਨੂੰ ਬਖਸ਼ੀ ਉੱਚੀ ਪਦਵੀ ਸੀ।।

ਨਾਮੇ ਪ੍ਰਭ ਜੀ ਬੱਸ ਭਗਤਾਂ ਦੇ ਬਲ ਰਾਜੇ ਦਾ ਬਰਦਾ ਹੈ।।

### ਸਬਦ 38 ਭੈਰਓ 1 ਪੰਨਾ 1163

ਜੀਭਾ ਦੇ ਸਉ ਟੁਕੜੇ ਹੋਵਣ । ਜੇ ਸਿਮ੍ਰਨ ਨਹੀਂ ਕਰਦੀ ਹੂ।।

ਸਿਮ੍ਰਨ ਕਰ ਹਿਰਦਾ ਰੰਗ ਮਾਣੇ। ਧ੍ਰਿਗ ਜੋਨ ਨਹੀਂ ਸਿਮ੍ਰਦੀ ਹੂ।।

ਇਕੋ ਨਾਮ ਰਸਾਇਣ ਉਸਦਾ। ਜੋ ਪੀਵੇ ਸੋ ਜੀਂਦਾ ਹੂ।।

ਨਾਮਾਂ ਨਮੋਂ ਨਮਸਤੇ ਆਖੇ। ਪ੍ਰੇਮ ਚੋਟ ਜੇ ਜਰਦੀ ਹੂ।।

### ਸਬਦ 39 ਭੈਰਓ 2

ਜੇ ਤੂੰ ਉਸ ਪ੍ਰਭੂ ਨੂੰ ਮਿਲਨਾ। ਪਰ ਧਨ ਪਰ ਤਨ ਤਿਆਗੀਂ ਤੂੰ।।

ਜੋ ਸਿਮ੍ਰਨ ਪ੍ਰਭ ਦਾ ਨਹੀਂ ਕਰਦੇ। ਜਾਣੀ ਉਹੋ ਅਭਾਗੀ ਤੂੰ।।

ਬਿਨ ਨਾਵੇ ਪਸ਼ੂ ਵਾਂਗ ਪ੍ਰਾਨੀ। ਮੈਂ ਨਾ ਦੇਖਾਂ ਉਹਨਾਂ ਨੂੰ।।

ਨਾਮੇ ਬਿਨਾਂ ਨਾਮ ਤੋਂ ਨਕਟਾ। ਧਨ ਦੌਲਤ ਭਾਵੇਂ ਝਾਗੀਂ ਤੂੰ।।

### ਸਬਦ 40 ਭੈਰਓ 3

ਰਿਦਾ ਕਟੋਰੀ ਦੁਧ ਪ੍ਰੇਮ ਦਾ। ਅਖੀਆਂ ਜਲ ਭਰ ਲਿਆਈਆਂ ਨੇ।।

ਹਿਰਦੇ ਵਿਚ ਵਸੇਂਦਾ ਮਾਹੀ। ਪਰੇਮ ਤਣਾਵਾਂ ਪਾਈਆਂ ਨੇ।।

ਇਹ ਮਨ ਮੇਰਾ ਅੰਮ੍ਰਿਤ ਭਰਿਆ। ਬਿਰਹਾ ਏਸ ਸਤਾਇਆ ਸੀ।।

ਨਾਮੇ ਤੋਂ ਦੁਧ ਪੀਤਾ ਪ੍ਰੀਤਮ । ਘਟ-ਘਟ ਉਹੋ ਸਮਾਇਆ ਸੀ।।

## ਸਬਦ 41 ਭੈਰਓ 4

ਮੈਂ ਬਉਰੀ ਮੇਰਾ ਕੰਮ ਰਮਈਆ। ਲਾਜ ਸ਼ਰਮ ਮੈਂ ਲਾਹ ਦਿੱਤੀ।।

ਕਿਉਂ ਝਗੜਾ ? ਮੈਂ ਰੋਵਾਂ ਕਾਹਤੋਂ ? ਕਫਨੀ ਪਰੇਮ ਦੀ ਪਾ ਲਿਤੀ।।

ਮੈਂ ਰਮਈਆ ਇਕੋ ਹੋਇ। ਫਰਕ ਨਾ ਕੋਈ ਦਿਸਦਾ ਹੈ।।

ਨਾਮੇਂ ਝਗੜਾ ਸਭ ਮਿਟਾਇਆ। ਜੋਤੀ ਜੋਤ ਮਿਲਾ ਦਿਤੀ।।

## ਸਬਦ 42 ਭੈਰਓ 5

ਛੱਤੀ ਕਿਤੇ ਪਦਾਰਥ ਡੁਲ੍ਹਦੇ। ਰੋਟੀ ਕਿਤੇ ਨਾ ਮਿਲਦੀ ਹੈ।।

ਕਿਤੇ ਸਵਾਰੀ ਹਾਥੀ ਘੋੜੇ। ਜੁਤੀ ਕਿਤੇ ਨਾ ਜੁੜਦੀ ਹੈ।।

ਕਿਤੇ ਪਲੰਘ ਨਿਵਾਰੀ ਵਿਛਦੇ। ਭੁਝੇ ਸਉਣ ਕਿਤੇ ਮਿਲਦਾ ਨਹੀਂ।।

ਨਾਮਾ ਸਮਝੇ ਖੇਡਾਂ ਤੇਰੀਆਂ। ਕਰਮੀਂ ਦੁਖ ਦੇਹ ਸਹਿਦੀ ਹੈ।।

## ਸਬਦ 43 ਭੈਰਓ 6

ਨਾਮਦੇਵ ਠਾਕਰ ਦੇ ਅਗੇ। ਛੈਣੇ ਜਾ ਛਣਾਏ ਨੇ।।

ਛੀਂਬਾ ਕਹਿ ਕੇ ਬਾਹਰ ਕਢਿਆ।। ਧੱਕੇ ਚਾਰ ਪਵਾਏ ਨੇ।।

ਛਿੱਥਾ ਹੋਇਆ ਸ਼ਿਵ ਨੂੰ ਪਿੱਛੇ। ਏਹੋ ਸ਼ਕਤੀ ਤੇਰੀ ਹੈ ?।।

ਹਿਰਦਾ ਫਿਰਿਆ ਠਾਕਰ ਛਡਿਆ। ਨਾਮੇਂ ਹਰਿ ਗੁਣ ਗਾਏ ਨੇ।।

## ਸਬਦ 44 ਭੈਰਓ 7

ਭੁਖ ਤਰੇਹ ਜਲ ਭੋਜਨ ਚਾਹੇ। ਮੂੜ੍ਹ, ਕਟੰਬ ਲੁਭਾਇਆ ਹੈ।।

ਕਾਮੀ ਚਾਹੇ ਹੋਵੇ ਨਾਰੀ। ਲੋਭੀ ਧਨ ਲਪਟਾਇਆ ਹੈ।।

ਮਾਤਾ ਬਾਰਕ ਪਿਆਰ, ਕਰੇਂਦੀ। ਮੈਨੂੰ ਰਾਮ ਪਿਆਰਾ ਹੈ।।

ਨਾਮੇਂ ਪ੍ਰੀਤ ਹਰੀ ਸੰਗ ਕੀਤੀ। ਹਿਰਦੇ ਰਾਮ ਬਸਾਇਆ ਹੈ।।

### ਸਬਦ 45 ਭੈਰਓ 8

ਘਰ ਦੀ ਛਡ ਪਰਾਈ ਭੋਗੇ। ਪਾਪੀ ਜਮ ਪੁਰ ਜਾਵੇਂਗਾ।।

ਵੇਸ਼ਵਾ ਕੋਲ ਅਖਾੜੇ ਜਾਣਾ। ਕੁੰਡੀ ਨਰਕ ਪੁਚਾਵੇਂਗਾ।।

ਹਰ ਕੇ ਭਗਤਾਂ ਦਾ ਸ਼ੰਗ ਛਡੇਂ। ਅੰਮ੍ਰਿਤ ਛੱਡ ਬਿਖ ਖਾਂਦਾ ਹੈ।।

ਨਾਮਾਂ ਕਹੇ ਜੇ ਅੰਮ੍ਰਿਤ ਪੀਵੇਂ। ਅਮਰ ਰੂਪ ਹੋ ਜਾਵੇਂਗਾ।।

### ਸਬਦ 46 ਭੈਰਓ 9

ਪ੍ਰਹਿਲਾਦ, ਰਾਜੇ ਤੋਂ ਆਕੀ ਹੋਇਆ। ਹਿਰਦਿਉ ਨਾਮ ਧਿਆਉਂਦਾ ਹੈ।।

ਅੱਗ ਬਠਾਇਆ, ਪਰਬਤ ਸੁਟਿਆ। ਨਦੀਆਂ ਵਿੱਚ ਰੁੜ੍ਹਾਉਂਦਾ ਹੈ।।

ਰਾਜੇ ਖੰਭਾ ਤੱਤਾ ਕਰਕੇ। ਪੁਤਰ ਨਾਲ ਬੰਨਵਾ ਦਿਤਾ।।

ਨਾਮਾਂ ਕਹੇ ਆਪ ਹਰਿ ਆਕੇ। ਹਰਨਾਖਸ਼ ਮਾਰ ਮੁਕਾਉਂਦਾ ਹੈ।।

### ਸਬਦ 47 ਭੈਰਓ 10

ਰਾਜੇ ਨਾਮੇ ਨੂੰ ਬੰਨ੍ਹਿ ਲਿਤਾ ਦੇਖੂ ਕਿਵੇਂ ਛਡਾਊ ਰਾਮ ?।।

ਗਊ ਮਾਰ ਕੇ ਅੱਗੇ ਸੁੱਟੀ। ਦੇਖੂੰ ਕਿਵੇਂ ਜਵਾਊ ਰਾਮ ?।।

ਨਾਮਾਂ ਕਹੇ ਇਹੋ ਅਸੰਭਵ। ਮੋਇਆ ਕੋਈ ਨਾ ਆ ਸਕਦਾ।।

ਰਾਜਾ ਕਹੇ ਤਾਂ ਮੋਮਨ ਹੋਜਾ। ਨਹੀਂ ਨਹੀ ਕੋਈ ਬਚਾ ਸਕਦਾ।।

ਫਿਰ ਰਾਜੇ ਨੂੰ ਗੁੱਸਾ ਆਇਆ। ਹਾਥੀ ਅੱਗੇ ਸੁੱਟ ਦਿਤਾ।।

ਮਾਂ ਨੇ ਪੁੱਤਰ ਨੂੰ ਸਮਝਾਇਆ। ਬਣ ਮੋਮਨ, ਕਿਉਂ ਜਾਨ ਗਵਾਵੇ?

ਮੈਂ ਤੇਰਾ ਪੁਤ ਨਹੀਂ ਮਾਏ। ਰਾਮ ਕਰੇ ਸੋ ਮੈਨੂੰ ਭਾਵੇ।।

ਲੋਕ ਬ੍ਰਾਬਰ ਸੋਨਾ ਦਿੰਦੇ। ਨਾਮੇਂ ਦੀ ਕੋਈ ਜਾਨ ਬਚਾਵੇ।।

ਨਾਮਾਂ ਇਕ ਰਮਈਆ ਪੂਜੇ। ਕਿਸੇ ਦਾ ਕੋਈ ਖੋਫ ਨਾ ਖਾਵੇ।।

ਸਤ ਘੜੀਆਂ ਦੇ ਸਿਮ੍ਰਨ ਪਿਛੋਂ ਪਰਗਟ ਹੋ ਭਗਵਾਨ ਜੀ ਆਵੇ।।
ਆਕੇ ਪੁਛਿਆ ਨਾਮੇ ਤਾਈ। ਸੋਈ ਕਰਾਂ, ਜੋ ਤੋਹਿ ਭਾਂਵੇ।।
ਮੋਈ ਗਊ ਉਠਾਕੇ ਚੋਈ। ਦੁੱਧ ਦੀ ਮਟਕੀ ਭਰ ਲੈ ਆਵੇ।।
ਦੇਖ ਬਾਦਸ਼ਾਹ ਹੋ ਸ਼ਰਮਿੰਦਾ। ਕਾਜੀ ਮੁੱਲਾਂ ਨੂੰ ਸਮਝਾਵੇ।।
ਨਾਮੇਂ ਨੂੰ ਹਾਥੀ ਨਮਸਕਾਰੇ। ਗੋਡੇ ਟੇਕੇ ਸੁੰਡ ਹਲਾਵੇ।।
ਸਾਰਾ ਸ਼ਹਿਰ ਇਕੱਠਾ ਹੋਇਆ। ਜੈ ਨਾਮੇ ਦੀ ਆਖ ਬੁਲਾਵੇ।।
ਤੁਗਲਕ ਆਕੇ ਪੈਰੀਂ ਪੈ ਗਿਆ। ਖਿਮਾਂ ਮੰਗੇ ਤੇ ਸੀਸ ਨਵਾਵੇ।।
ਇਕ ਅੱਲ੍ਹਾ ਦਾ ਬਣੀਂ ਪੁਜਾਰੀ। ਸਚ ਅਪਨਾਈ ਨਿਆਂ ਨਭਾਕੇ।।
ਲੋਕੀਂ ਦੇਖਣ ਰਾਜਾ ਦੇਖੇ। ਆਪ ਨਾਰਾਇਣ ਮਿਲਿਆ ਆਕੇ।।
ਨਾਰਾਇਣ ਨਾਮੇਂ ਨਹੀਂ ਭੇਦਾ। ਪੰਚਮ ਨਾਨਕ ਇੰਝ ਫੁਰਮਾਗੇ।।
ਭਗਤਾਂ ਦਾ ਰਾਖਾ ਰਮਈਆ। ਰਖੀ ਲਾਜ ਪ੍ਰਭੂ ਜੀ ਆਕੇ।।

### ***ਸਬਦ 48 ਭੈਰਓ 11***

ਸਤਿਗੁਰ ਸੱਚਾ, ਝੂਠ ਹੈ ਦੁਨੀਆਂ। ਸਤਿਗੁਰ ਰਾਮ ਮਿਲਾ ਦਿਤਾ।।
ਬੋਲ ਮਿਠੜੇ ਉੱਜਲ ਮੱਥਾ। ਅੰਮ੍ਰਿਤ ਨਾਮ ਪਿਲਾ ਦਿਤਾ।।
ਪਿਆਰ ਉਪਜਿਆ, ਬਿਰਹਾ ਮੁਕੀ। ਪਾਪ ਗੁਨਾਹ ਸਭ ਮੁਕੇ ਨੇ।।
ਨਾਮਾਂ ਸ਼ਰਨ ਗੁਰੂ ਕੀ ਆਇਆ। ਆਵਣ ਜਾਣ ਮੁਕਾ ਦਿੱਤਾ।।

### ***ਸਬਦ 49 ਭੈਰਓ 12***

ਆ ਮੇਰੇ ਸੁਲਤਾਨਾ ਆਜਾ। ਅਸਮਾਨਾਂ ਦਾ ਕੁੱਲ੍ਹਾ ਲੈ ਕੇ।।
ਸਤ ਪਤਾਲ ਤੂੰ ਕਰੀਂ ਖੜਾਵਾਂ। ਆ ਕੁਦਰਤ ਦਾ ਚੋਲਾ ਪਾ ਕੇ।।
ਕ੍ਰੋੜ ਛਪੰਜਾ ਬਦਲੀਆਂ ਵਾਲਾ। ਚੋਗਾ ਹੈ ਇਕ ਪਹਿਨਿਆ ਹੋਇਆ।।

ਸੋਲਾਂ ਹਜ਼ਾਰ ਰਿਆਸਤ ਤੇਰੀ। ਬਨਾਸਪਤ ਮੁਗਦਰ ਚੁਕਿਆ ਹੋਇਆ।।

ਤਨ ਮੇਰਾ ਹੈ ਮਸਜਦ ਤੇਰੀ। ਮਨ ਮੌਲਾਣਾਂ ਵਾਂਗ ਗੁਜ਼ਾਰੇ।।

ਬੀਬੀ ਲਛਮੀ ਬੇਗਮ ਤੇਰੀ। ਬਿਨ੍ਹਾਂ ਆਕਾਰ ਹੈ ਮੂਰਤ ਤੇਰੀ।।

ਜਦ ਤੇਰੀ ਮੈਂ ਕਰਾਂ ਬੰਦਗੀ। ਪੰਡੇ ਤਾਲ ਛਾਣਾਉਂਦੇ ਮੇਰੇ।।

ਤੂੰ ਦੱਸ ਮੈਂ ਕਿਥੇ ਜਾਵਾਂ ? ਸਾਰੇ ਬਣ ਗਏ ਵੈਰੀ ਮੇਰੇ।।

ਮੰਦਰਾਂ ਦੇ ਵਿਚ ਵੜਨ ਨੀ ਦੇਂਦੇ। ਸ਼ਿਵ ਦੀ ਪੂਜਾ ਕਰਨ ਨੀ ਦੇਂਦੇ।।

ਦੇਵੀ ਮਾਤ ਗਲ ਨਹੀ ਸੁਣਦੀ। ਪੁਰੀਆਂ ਦੇ ਵਿਚ ਖੜਨ ਨੀਂ ਦੇਂਦੇ।।

ਬਣ ਅਬਦਾਲੀ ਬਣੀ ਕਲੰਦਰ। ਇਹਨਾਂ ਨੂੰ ਸਮਝਾ ਜਾ ਆ ਕੇ।।

ਨਾਮਾ ਤੇਰੇ ਬਿਰਹਾ 'ਚ ਤੜਫੇ। ਬਿਰਹਾ ਤਪਸ਼ ਬੁਝਾ ਜਾ ਆ ਕੇ।।

**ਸਬਦ 50 ਬਸੰਤ 1 ਪੰਨਾ 1195**

ਮੈਂ ਬੰਦਾ ਬੇ ਦਾਮ ਹਾਂ ਬਿਕਿਆ। ਹੁਣ ਮਜਾਲ ਕੀ ਮੇਰੀ ਹੈ।।

ਮੈਂ ਤੇਰੀ ਭਗਤੀ ਵਿਚ ਰੁਚਿਆ। ਇਹ ਬਖਸ਼ਸ਼ ਸਭ ਤੇਰੀ ਹੈ।।

ਲੋਭੀ ਬੰਦਾ ਧਨ ਨਹੀਂ ਛਡਦਾ। ਇਹ ਮਨ ਲੋਭੀ ਮੇਰਾ ਹੈ।।

ਗੰਗ ਗੋਦਾਵਰ ਕਾਂਸ਼ੀ ਪੁਰੀਆਂ। ਸਾਰੀ ਬਾਜੀ ਤੇਰੀ ਹੈ।।

ਗਯਾ, ਸੁਰਸਤੀ ਕਾਰ ਜਗਤ ਦੀ। ਮੇਰਾ ਤੀਰਥ ਤੂੰ ਹੀ ਹੈਂ।।

ਦੁਖ ਦੇਵੇਂ ਤਾਂ ਤੂੰ ਹੀ ਮੇਰਾ। ਸੁਖ ਵਿਚ ਭੀ ਇਕ ਤੂੰ ਹੀ ਹੈਂ।।

ਮੈਂ ਮਨ ਤੇਰਾ ਰੰਗ ਚੜ੍ਹਾਇਆ। ਤੇਰੀ ਜੋਤ ਜਗਾਈ ਹੈ।।

ਨਾਮਾ ਤੇਰਾ ਤੂੰ ਨਾਮੇ ਦਾ। ਜਿਤ ਵਲ ਵੇਖਾਂ ਤੂੰ ਹੀ ਹੈਂ।।

**ਸਬਦ 51 ਬਸੰਤ 2 ਪੰਨਾ 1196**

ਬੀਠਲ ਬਾਪੂ ਬਾਂਹਰ ਫੜ ਮੇਰੀ। ਪਾਰ ਸਮੁੰਦਰ ਹੋ ਜਾਵਾਂ।।

ਮੈਂ ਅਣਜਾਣ ਤਰਨ ਨਾ ਜਾਣਾ। ਭਵ ਸਾਗਰ ਨਾ ਖੋ ਜਾਵਾਂ।।

ਤੇਰੀ ਬਖਸ਼ਸ਼ ਬੇੜਾ ਮੇਰਾ। ਆਸ ਲਗਾਈ ਬੈਠਾ ਹਾਂ।।

ਕਰਕੇ ਰਹਿਮਤ ਗੁਰੂ ਮਿਲਾਵੋ। ਨਾਮਾਂ ਪੂਰਨ ਹੋ ਜਾਵਾਂ।।

### *ਸਬਦ 52 ਸਾਰੰਗ 1 ਪੰਨਾ 1252*

ਇਹ ਸਰੀਰ ਮੇਰਾ ਇਕ ਰੇਹੜੀ। ਮੈਲੇ ਲੀੜੇ ਕੱਠੇ ਕਰਦਾ।।

ਗੁਰੂ ਮੇਰਾ ਹੈ ਧੋਬੀ ਸੁੱਚਾ। ਮਨ ਮੈਲਿਆਂ ਨੂੰ ਸੁੱਚੇ ਕਰਦਾ।।

ਬਿਰਹਾ ਧੋ ਰੰਗ ਪ੍ਰੇਮ ਚੜਾਉਂਦਾ। ਕਦੀ ਨਾ ਫਿਕਾ ਹੁੰਦਾ ਇਹੋ।।

ਨਾਮੇਂ ਨੇ ਇਹ ਰੰਗ ਰੰਗਾਇਆ। ਇਹ ਨਾ ਉਤਰੇ ਦਿਨੋ ਦਿਨ ਚੜ੍ਹਦਾ ਇਹੋ।।

### *ਸਬਦ 53 ਸਾਰੰਗ 2*

ਮੱਛੀ ਪਾਣੀ ਦੇ ਵਿਚ ਰਹਿੰਦੀ। ਕੁੰਡੀ ਜਾਲ ਨਾ ਜਾਣੇ ਉਹ।।

ਮੱਖੀ ਮਾਂਖਿਓ ਕਰ ਇਕੱਠਾ। ਲੱਭੀ ਕੰਚਣ ਭਾਣੇ ਉਹ।।

ਮਨ ਪੰਜਾਂ ਦਾ ਕੈਦੀ ਹੋਇਆ। ਮਾਇਆ ਜਾਲ ਫਸਾਇਆ ਹੈ।।

ਨਾਮੇਂ ਨੂੰ ਹੈ ਸਤਿਗੁਰ ਮਿਲਿਆ। ਮਸਤਕ ਲੇਖਾਏ ਉਹ।।

### *ਸਬਦ 54 ਸਾਰੰਗ 3*

ਆ ਜਾ ਆਪਾਂ ਖੇਡ ਰਚਾਈਏ। ਤੂੰ ਮਾਲਕ ਮੈਂ ਚਾਕਰ ਹਾਂ।।

ਇਹ ਮਨ ਮੇਰਾ ਠਾਕਰ ਦੁਆਰਾ। ਤੂੰ ਹੀ ਇਸ ਵਿਚ ਠਾਕ ਹੈਂ।।

ਪਾਣੀ ਬੂੰਦਾਂ ਲਹਿਰਾਂ ਸਭੇ। ਸਾਰਾ ਰੂਪ ਤੁਹਾਡਾ ਹੈ।।

ਆਪੇ ਗਾਵਾਂ ਆਪੇ ਨੱਚਾਂ। ਮੈਂ ਊਣਾ ਤੂੰ ਬਾਫਰ ਹੈਂ।।

## ਸਬਦ 55 ਸਾਰੰਗ 3 ਬੀਠਲ ਜੀ ਆਪ

ਮੇਰੇ ਭਗਤ ਰੂਪ ਹਨ ਮੇਰਾ। ਪਿਆਰ ਜੋ ਮੁਝ ਸੰਗ ਪਾਂਦੇ ਨੇ।।

ਜੋ ਭਗਤਾਂ ਦਾ ਦਰਸ਼ਨ ਕਰਦੇ। ਰੂਪ ਮੇਰਾ ਹੋ ਜਾਂਦੇ ਨੇ।।

ਮੈਂ ਬੰਨ੍ਹਾਂ ਤਾਂ ਭਗਤ ਛਡਾਉਂਦੇ। ਉਹ ਬੰਨਣ ਤਾਂ ਸੁੱਟ ਨਾ ਸਕਾਂ।।

ਮੈਂ ਉਹਨਾਂ ਦਾ ਉਹ ਮੇਰੇ ਨੇ। ਗੰਗ ਸਮੁੰਦ ਆਉਂਦੇ ਨੇ।।

## ਸਬਦ 56 ਮਲਾਰ

ਬੀਠਲ ਰਾਜਾ ਵੱਡਾ ਦਾਤਾ। ਜਗ ਸਾਰਾ ਭੇਖਾਰੀ ਹੈ।।

ਅਕਾਸ ਪਤਾਲ ਰਿਆਸਤ ਉਸਦੀ। ਬੈਕੁੰਠ ਚਿਤਰ ਸਲਾਰੀ ਹੈ।।

ਸਰਬ ਦਿਸ਼ਾਵਾਂ ਹੈਨ ਕਨਾਤਾਂ। ਅਕਾਸ਼ ਉੱਤੇ ਫੁਲਕਾਰੀ ਹੈ।।

ਸਭ ਉਤੇ ਹੈ ਹਕੂਮਤ ਉਸਦੀ ਰਾਜਿਆਂ ਕਰੇ ਭੇਖਾਰੀ ਉਹ।।

ਲਛਮੀ ਸੇਵ ਕਮਾਵੇ ਕੁਆਰੀ। ਚੰਦ ਸੂਰਜ ਦੀ ਪਾਰੀ ਹੈ।।

ਕਾਲ ਕੁਤਵਾਲ ਫੜੇ ਗੁਨਾਹੀਂ। ਆਗਿਆ ਕਰੇ ਕਰਾਰੀ ਹੈ।।

ਬਰ੍ਹਮੇ ਕੋਟ ਮੂਰਤਾਂ ਘੜਦੇ। ਸਭ ਕੁਦਰਤ ਸੰਸਾਰੀ ਹੈ।।

ਸ਼ੰਕਰ ਦੇ ਕੇ ਮੋਤ ਡਰਾਵੇ। ਗਿਆਨ ਕਰਾਉਂਦਾ ਭਾਰੀ ਹੈ।।

ਚਿਤਰ ਗੁਪਤ ਲਿਖਾਰੀ ਉਸ ਦੇ ਯਮਾਂ ਦੀ ਪੀੜ ਕਰਾਰੀ ਹੈ।।

ਧਰਮ ਰਾਜ ਹੈ ਮੁਨਸਫ ਉਸਦਾ। ਸੇਵ ਪਾਲ ਨਰ ਹਾਰੀ ਹੈ।।

ਗੰਧਰਬ ਰਿਸ਼ੀ ਅਵਤਾਰੀ ਨਚਦੇ। ਸਿਫਤਾਂ ਬੇਸੁਮਾਰੀ ਹੈ।।

ਵੇਦ ਕਤੇਬ ਗਰੰਥ ਨਾਟਕੀ। ਸਿਫਤੀ ਰਾਸ ਤੁਮਾਰੀ ਹੈ।।

ਪਵਨ ਉਸ ਨੂੰ ਚੌਰ ਕਰੇਂਦੀ। ਕੁਦਰਤ ਚਰਨ ਮਝਾਰੀ ਹੈ।।

ਇਹ ਸ੍ਰਿਸ਼ਟੀ ਇਕ ਅਖਾੜਾ। ਅਕਾਸ਼ ਉਹਦੀ ਅਟਾਰੀ ਹੈ।।

ਸਠ ਦੇ ਹੇਠਾਂ ਕੋਟਕ ਕਛੂਏ। ਬਾਸ਼ਕ ਨਾਗ ਸੇਜਾਰੀ ਹੈ।।

ਸਪਤ ਉਸਾਰੀ ਮਾਲਣ ਉਸਦੀ। ਬੱਦਲ ਸਭ ਪਨਹਾਰੀ ਹੈ।।

ਲੱਖਾਂ ਗੰਗ ਪਸੀਨਿਉ ਵਗਣ। ਸੱਤ ਸਾਗਰ ਘੜਸਾਰੀ ਹੈ।।

ਐਸਾ ਹੈ ਪ੍ਰੀਵਾਰ ਉਸਦਾ। ਦਾਸ ਉਸ ਤੋਂ ਬਲਹਾਰੀ ਹੈ।।

ਉਸ ਘਰ ਯੋਧੇ ਭਗਤ ਰਿਸ਼ੀ ਸਿੱਧ। ਗਣ ਗੰਧਰਬ ਗੁਣਕਾਰੀ ਹੈ।।

ਇਹ ਸਭ ਕੁਛ ਹੈ ਜਿਸ ਦੇ ਘਰ ਵਿਚ। ਸਭ ਵਿਆਪਕ ਬਨਵਾਰੀ ਹੈ।।

ਨਮੋ-ਨਮੋ-ਨਮੋ ਹੈ ਉਸ ਨੂੰ ਦਾਤਾ ਗ੍ਰਿਹੀ ਬ੍ਰਹਮਚਾਰੀ ਹੈ।।

***ਸਬਦ 57 ਮਲਾਰ 2***

ਮੈਂ ਤੇਰਾ ਤੂੰ ਮੈਨੂੰ ਸਾਂਭ। ਸਰਬ ਵਿਆਪੀ ਹੇ ਰਮਈਆ।

ਊਚ ਨੀਚ ਦੇ ਝਗੜੇ ਪਾ ਕੇ। ਮੈਨੂੰ ਮਾਰਨ ਇਹ ਪਾਂਡਈਆ।

ਸ਼ੂਦਰ ਸ਼ੂਦਰ ਆਖ ਪੁਕਾਰਨ। ਖੌਫ ਤੇਰਾ ਵੀ ਖਾਂਦੇ ਨਹੀਂ।

ਜੇ ਤੂੰ ਮੇਰਾ, ਸਾਂਭ ਇਹਨਾਂ ਨੂੰ। ਨਾਮੇਂ ਖਾਤਰ ਦੇਹੁਰ ਘੁਮਈਆ।।

***ਸਬਦ 58 ਕਾਨੜਾ 5 : 1318***

ਰਾਮਈਆਂ ਹੈ ਅੰਤਰਜਾਮੀ, ਕਣ ਕਣ ਵਿਚ ਬਿਰਾਜ ਰਿਹਾ।।

ਜਾਤਾਂ ਦੇ ਬੰਧਨ ਤੋਂ ਉੱਚਾ।। ਸਾਰੀ ਸ੍ਰਿਸ਼ਟੀ ਸਾਜ ਰਿਹਾ ।।

ਪਾਣੀ ਵਿਚ ਜਿਓ ਮੂਰਤ ਦਿਸਦੀ। ਸੀਸ਼ੇ ਦੇ ਵਿੱਚ ਮੁਖੜਾ ਦਿਸਦਾ।।

ਸਰਬ ਵਿਆਪੀ ਦਿਸਦਾ ਨਾਹੀਂ। ਬਾਦਲ ਬਿਜਲੀ ਗਰਜ ਰਿਹਾ।।

***ਸਬਦ 59 ਪਰਭਾਤੀ ਪੰਨਾ 1351***

ਦੁਖ ਬਿਰਹਾ ਦਾ ਮੈਨੂੰ ਲੱਗਾ। ਕਿਸ ਨੂੰ ਆਖ ਸੁਣਾਵਾਂ ਮੈਂ ?

ਕਹਿੰਦੇ ਨੇ ਉਹ ਸਭ ਥਾਂ ਵਸਦਾ। ਕਿਦਾਂ ਕੋਲ ਬੁਲਾਵਾਂ ਮੈਂ ?

ਮਨ ਮੇਰਾ ਹੈ ਸ਼ਹਿਰ ਦੁਕਾਨਾਂ। ਵਿਚ ਆਪੇ ਪੰਸਾਰੀ ਹੈ।।

ਸ਼ੁਧ ਮਨ ਨਾਲ ਸਿਮ੍ਰਨ ਕਰਕੇ । ਬਾਹੋਂ ਪਕੜ ਉਠਾਵਾਂ ਮੈਂ।।

## ***ਸਬਦ 60 ਪਰਭਾਤੀ 2***

ਆਦਿ ਜੁਗਾਦੀ ਆਪੇ ਹੋਇਆ। ਚੰਦਨ ਬਨ ਉਪ ਜਾਵੇ ਉਹ।।
ਪਾਰਸ ਬਣ ਕਰ ਲੋਇਓਂ ਕੰਚਨ। ਭਗਤਾਂ ਨੂੰ ਅਪਨਾਵੇ ਉਹ।।
ਮੈਂ ਨਾਮਾ ਹਾਂ ਸ਼ਰਨ ਤਿਹਾਰੀ। ਰੂਪ ਆਪਣਾ ਬਖਸ਼ੀ ਤੂੰ।।
ਸਿਮ੍ਰਨ ਸੁਕਰਿਤ ਤੂੰ ਹੀ ਬਖਸ਼ੀ। ਖੈਰ ਨਾਮ ਦੀ ਪਾਵੇ ਤੂੰ।।

## ***ਸਬਦ 61 ਪਰਭਾਤੀ 3***

ਆਪ ਉਪਾਏ ਆਪੇ ਪਾਲੇ। ਆਪੇ ਅੰਤ ਕਰਾਵੇ ਉਹ।।
ਜੀਅ ਦੀ ਜਿਉਤੀ ਆਪੇ ਬਣਕੇ। ਆਪੇ ਰੂਪ ਚੜ੍ਹਾਵੇ ਉਹ।।
ਆਪ ਬਣਾਵੇ ਮਾਟੀ ਤੋਂ ਕੁੰਭ। ਪਾਣੀ ਆਪੇ ਪਾਉਂਦਾ ਹੈ।।
ਨਾਮੇਂ ਪਾਇਆ ਅਕੁਲ ਨਿਰੰਜਨ। ਵਿਛੜ ਨਾ ਜਾਵੇ ਉਹ।।

### ***ਸਲੋਕ ਕਬੀਰ ਵਿਚੋਂ***

ਨਾਮਦੇਵ ਮਾਇਆ ਦਾ ਲੋਭੀ। ਕਹੇ ਤਲੋਚਨ ਮੀਤ।।
ਦਿਨ ਸਾਰਾ ਉਹ ਛਾਇਲਾਂ ਛਾਪੇ। ਰਾਮ ਨਾ ਲਾਵੇ ਚੀਤ।।
ਨਾਮਦੇਵ ਆਖੇ ਤਰਲੋਚਨ। ਹਿਰਦੇ ਰਾਮ ਰਮਾ ਲੈ ਤੂੰ।।
ਹਥ ਪੈਰ ਇਹ ਕੰਮ ਲਈ ਦਿੱਤੇ ਅੰਤਰ ਜੋਤ ਜਗਾ ਲੈ ਤੂੰ।।

# ਭਗਤ ਨਾਮ ਦੇਵ ਜੀ ਦੀ ਬਾਣੀ ਵਿੱਚੋ ਅਰਥ ਸਵਾਲ ਜੁਆਬ ਵਿਚ

***ਗੁਰੂ ਪ੍ਰਾਪਤੀ ਤੋਂ ਬਾਦ ਉਦੇਸ਼ਕ ਗੱਲਾਂ ਸਾਥੀਆਂ ਨਾਲ ਪ੍ਰਸ਼ਨ ਉਤਰਾਂ ਵਿਚ***

ਪ੍ਰਸ਼ਨ : ਨਾਮਦੇਵ ਜੀ ਗੁਰੂ ਮਿਲਾਪ ਵਿਚੋਂ ਤੁਹਾਨੂੰ ਕੀ ਲੱਭਾ ?

ਉਤਰ : ਹਉ ਤਉ ਏਕ ਰਮਈਆ ਲੈ ਹਉ, ਆਨ ਦੇਵ ਬਦਲਾਵਨਿ ਦੈਹਉ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਗੁਰੂ ਪ੍ਰਾਪਤੀ ਤੋਂ ਬਾਦ ਮੈਂ ਇਕ ਪਿਆਰਾ ਰਾਮ ਲੈ ਲਿਆ ਹੈ ਤੇ ਹੋਰ ਦੇਵ ਦੇਵੀਆਂ, ਠਾਕੁਰ ਸਭ ਇਸ ਬਦਲੇ ਦੇ ਦਿੱਤੇ ਹਨ।

ਪ੍ਰਸ਼ਨ : ਆਉ ਸ਼ਿਵਾਲੇ ਚਲ ਕੇ ਸ਼ਿਵ ਪੂਜਾ ਕਰ ਆਈਏ ?

ਉਤਰ : ਸ਼ਿਵ ਸ਼ਿਵ ਕਰਤੇ ਜੋ ਨਰੁ ਧਿਆਵੈ, ਬਰਦ ਚਢੇ ਡਉਰ ਢਮਕਾਵੈ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਸ਼ਿਵ ਪੂਜਾ ਕਰਨ ਵਾਲਾ ਬਲਦ ਤੇ ਚੜ੍ਹਦਾ ਤੇ ਡੌਰੂ ਵਜਾਉਂਦਾ ਹੈ।

ਪ੍ਰਸ਼ਨ : ਆਉ ਦੇਵੀ ਦੁਆਰੇ ਚੱਲ ਦੇਵੀ ਮਾਤਾ ਦੀ ਪੂਜਾ ਕਰੀਏ ?

ਉਤਰ : ਮਹਾ ਮਾਈ ਕੀ ਪੂਜਾ ਕਰੈ ਨਰ ਸੈ ਨਰਿ ਹੋਇ ਅਉਤਰੈ।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਜਿਹੜੇ ਮਾਤਾ ਦੀ ਪੂਜਾ ਕਰਦੇ ਹਨ ਵੁਹ ਨਰ ਤੋਂ ਇਸਤਰੀ ਬਣਦੇ ਹਨ।

ਪ੍ਰਸ਼ਨ : ਆਓ ਭਗਵਾਨ ਰਾਮ ਜੀ ਦੀ ਸ਼ਰਨ ਵਿਚ ਚੱਲੀਏ ?

ਉਤਰ : ਪਾਂਡੇ ਤੁਮਰਾ ਰਾਮਚੰਦ ਸੋ ਭੀ ਆਵਤੁ ਦੇਖਿਆ ਥਾ।।

ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਪੰਡਤਾ ਤੇਰੇ ਰਾਮ ਚੰਦ ਨੂੰ ਭੀ ਮੈਂ ਜਾਣ ਲਿਆ ਹੈ ਉਸ ਦੀ ਇਕ ਵੇਰ ਰਾਵਣ ਨਾਲ ਛੇੜ ਛਾੜ ਹੋ ਗਈ ਸੀ, ਉਸ ਨੇ ਘਰ ਦੀ ਪਤਨੀ ਗਵਾ ਲਈ ਸੀ।

ਪ੍ਰਸ਼ਨ : ਆਉ ਮਾਤਾ ਸ਼ੀਤਲਾ ਤੇ ਭੈਰੋ ਦੇ ਮੰਦਰ ਚੱਲੀਏ ?

ਉਤਰ : ਭੈਰਉ ਭੂਤ ਸੀਤਲਾ ਧਾਵੈ।। ਖਰ ਬਾਹਨੁ ਉਹੁ ਛਾਰੁ ਉਡਾਵੈ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਭੈਰੋਂ ਭੂਤਨਾਂ ਸ਼ੀਤਲਾ ਦੇ ਨਾਲ ਰਹਿੰਦੇ ਹੈ ਸ਼ੀਤਲਾ ਗਧੇ ਤੇ ਚੜ੍ਹਦੀ ਹੈ ਜੋ ਲਿਟਦਾ ਹੈ ਮਿੱਟੀ ਉਡਾਉਂਦਾ ਹੈ ਤੇ ਸਭ ਤੇ ਪਾਉਂਦਾ ਹੈ।

ਪ੍ਰਸ਼ਨ : ਆਓ ਤੀਰਥਾਂ ਤੇ ਦਰਸ਼ਨ ਇਸ਼ਨਾਨ ਕਰਨ ਚੱਲੀਏ ?

ਉਤਰ : ਅਠਸਠਿ ਤੀਰਥ ਗੁਰੂ ਦਿਖਾਏ, ਘਟ ਹੀ ਭੀਤਰਿ ਨ੍ਹਾਉਗੋ।

(ਸ੍ਰੀ. ਗੁ. ਗ੍ਰੰ. ਸ. ਪੰਨਾ 973)

ਅਰਥ : ਮੇਰੇ ਗੁਰੂ ਨੇ ਅਠਾਹਠ ਤੀਰਥ ਅੰਦਰ ਹੀ ਵਿਖਾ ਦਿੱਤੇ ਹਨ, ਮੈਂ ਉਥੇ ਹੀ ਨਹਾਉਂਦਾ ਹਾਂ।

ਪ੍ਰਸ਼ਨ : ਚਲੋ ਮੰਦਰ ਚਲ ਕੇ ਠਾਕਰਾਂ ਦੀ ਪੂਜਾ ਕਰੀਏ ?

ਉਤਰ : ਏਕੈ ਪਾਥਰ ਕੀਜੈ ਭਾਉ, "ਦੂਜੇ ਪਾਥਰ ਧਰੀਐ ਪਾਓ।

ਜੇ ਓਹ ਦਿਉ ਤ ਓਹ ਭੀ ਦੇਵਾ, "ਕਹਿ ਨਾਮ ਦੇਉ ਹਮ ਹਰ ਕੀ ਸੇਵਾ"।।

(ਸ੍ਰੀ. ਗੁ. ਗ੍ਰੰ. ਸ. ਪੰਨਾ 525)

ਅਰਥ : ਇਕ ਪੱਥਰ ਦੀ ਪੂਜਾ ਕਰਦੇ ਹਾਂ ਦੂਜਾ ਫਰਸ਼ ਵਿਚ ਲਾ ਕੇ ਉਪਰ ਪੈਰ ਧਰਦੇ ਹਾਂ ਜੇ ਵਾਕਈ ਪੱਥਰ ਦੇਵਤਾ ਹੈ ਤਾਂ ਦੋਨੋ ਪੱਥਰ ਹੀ ਪੂਜਣ ਯੋਗ ਹਨ ਪਰ ਮੈਂ ਦੋਨਾਂ ਪੱਥਰਾਂ ਨੂੰ ਪੂਜਣ ਯੋਗ ਨਹੀਂ ਸਮਝਦਾ, ਮੈਂ ਤਾਂ ਹਰੀ ਦਾ ਸਿਮਰਨ ਕਰਨਾ ਹੀ ਇਹਨਾਂ ਪੱਥਰਾਂ ਤੋਂ ਜਰੂਰੀ ਸਮਝਦਾ ਹਾਂ।

ਪ੍ਸ਼ਨ : ਤਾਂ ਤੁਸੀਂ ਮੁਸਲਮਾਨ ਬਣ ਕੇ ਮਸੀਤ ਜਾਉਂਗੇ ?

ਉਤਰ : ਹਿੰਦੂ ਪੂਜੈ ਦੇਹੁਰਾ, ਮੁਸਲਮਾਣੁ ਮਸਤਿ।।

ਨਾਮੇਂ ਸੋਈ ਸੇਵਿਆ, ਜਹ ਦੇਹੁਰਾ ਨ ਮਸੀਤ।।

(ਸ੍ਰੀ. ਗੁ. ਗ੍ਰੰ. ਸ. ਪੰਨਾ 875)

ਅਰਥ : ਹਿੰਦੂ ਮੰਦਰ ਵਿਚ ਤੇ ਮੁਸਲਮਾਨ ਮਸੀਤ ਵਿਚ ਪੂਜਾ ਕਰਦੇ ਹਨ ਪਰ ਨਾਮਦੇਵ ਨੇ ਉਸ ਈਸ਼ਵਰ ਦੀ ਪੂਜਾ ਕਰਨੀ ਏਂ। ਜੋ ਨਾ ਮੰਦਰ ਨਾ ਮਸੀਤ ਵਿਚ ਬਨ੍ਹਿਆ ਹੋਇਆ ਹੈ, ਉਹ ਹਰ ਥਾਂ ਬਿਰਾਜਮਾਨ ਹੈ।

ਪ੍ਸ਼ਨ : ਨਾਮਾ ਜੀ ਫੇਰ ਤੁਸੀਂ ਕਿਸ ਦੀ ਪੂਜਾ ਕਰੋਗੇ ?

ਉਤਰ : ਹਉ ਤਉ ਏਕ ਰਮਈਆ ਲੈਹਉ।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਮੈਂ ਤਾਂ ਪੂਜਾ ਲਈ ਇਕੋ ਇਕ ਰਾਮ ਲੈ ਲਿਆ ਹੈ।

ਪ੍ਸ਼ਨ : ਉਹ ਰਮਈਆਂ ਕੌਣ ਹੈ ਤੇ ਕਿੱਥੇ ਹੈ ?

ਉਤਰ : ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤੁ ਸੋਈ।

(ਸ੍ਰੀ. ਗੁ. ਗ੍ਰੰ. ਸ. ਪੰਨਾ 475)

ਅਰਥ : ਉਹ ਰਾਮਾ ਇਕ ਹੈ ਪਰ ਹਰ ਥਾਂ ਪੂਰੀ ਤਰ੍ਹਾਂ ਵਸਦਾ ਹੈ ਮੈਂ ਜਦ ਭੀ ਤੇ ਜਿੱਥੇ ਭੀ ਦੇਖਦਾ ਹਾਂ, ਕੇਵਲ ਉਸਨੂੰ ਦੇਖਦਾ ਹਾਂ।

ਪ੍ਸ਼ਨ : ਤੁਸੀਂ ਇਸ ਕੁਦਰਤ ਤੇ ਮਾਇਆ ਨੂੰ ਕੀ ਸਮਝਦੇ ਹੋ ?

ਉਤਰ : ਇਹੁ ਪਰਪੰਚ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ।

(ਸ੍ਰੀ. ਗੁ. ਗ੍ਰੰ. ਸ. ਪੰਨਾ 475)

ਅਰਥ : ਜੋ ਦਿਸਦਾ ਹੈ ਸਭ ਪਾਰ ਬ੍ਰਹਮ ਦੀ ਖੇਡ ਹੈ। ਜੇ ਵਿਚਾਰੀਏ ਹੋਰ ਕੁਝ ਨਹੀਂ।

ਪ੍ਰਸ਼ਨ : ਇਹ ਜੋ ਦਿਸਦਾ ਹੈ ਇਹ ਕੀ ਹੈ ?

ਉਤਰ : ਸਭੁ ਗੋਬਿੰਦੁ ਹੈ, ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਇ।

(ਸ੍ਰੀ. ਗੁ. ਗ੍ਰੰ. ਸ. ਪੰਨਾ 475)

ਅਰਥ : ਜੋ ਦੇਖਦੇ ਹਾਂ ਇਹ ਸਭ ਗੋਬਿੰਦ ਆਪ ਹੀ ਬ੍ਰਿਜਮਾਨ ਹੈ। ਗੋਬਿੰਦ ਤੋਂ ਬਿਨਾਂ ਹੋਰ ਕੁਝ ਨਹੀਂ ਇਹ ਸਮਝਣ ਦੀ ਲੋੜ ਹੈ।

ਪ੍ਰਸ਼ਨ : ਤੇਰਾ ਉਹ ਰਾਮ ਬੀਠਲ ਕਿੱਥੇ ਹੈ ?

ਉਤਰ : ਈਭੈ ਬੀਠਲੁ, ਊਭੈ ਬੀਠੁਲ, ਬੀਠਲ ਬਿਨੁ ਸੰਸਾਰੁ ਨਹੀ।।

ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ।।

(ਸ੍ਰੀ. ਗੁ. ਗ੍ਰੰ. ਸ. ਪੰਨਾ 475)

ਅਰਥ : ਇਧੇ ਉਧੇ ਸਭ ਥਾਈਂ ਬੀਠਲ ਹੈ, ਸੰਸਾਰ ਦੀ ਕੋਈ ਚੀਜ ਭੀ ਬੀਠਲ ਤੋਂ ਬਿਨਾਂ ਨਹੀਂ ਹੈ, ਨਾਮਦੇਵ ਉਸ ਨੂੰ ਹਰ ਥਾਂ ਦੇਖਕੇ ਪਰਣਾਮ ਕਰਦਾ ਹੈ ਕਿਉਂਕਿ ਤੂੰ ਹਰ ਥਾਂ ਬ੍ਰਿਜਮਾਨ ਦਿਸਦਾ ਹੈਂ।

ਪ੍ਰਸ਼ਨ : ਤੂੰ ਛੀਪਾਂ ਹੈਂ, ਦਰਜ਼ੀ ਹੈ, ਤੂੰ ਸ਼ੂਦਰ ਹੈ ਸਿਮਰਨ ਨਹੀਂ ਕਰ ਸਕਦਾ ?

ਉਤਰ : ਬਸੈ ਘਟਾ ਘਟ ਲੀਪ ਨਾ ਛੀਪੈ।

(ਸ੍ਰੀ. ਗੁ. ਗ੍ਰੰ. ਸ. ਪੰਨਾ 1318)

ਅਰਥ : ਉਹ ਹਰ ਮਨੁਖ ਦੇ ਹਿਰਦੇ ਵਸਦਾ ਹੈ, ਛੀਂਬੇ ਤੋਂ ਦੂਰ ਨਹੀਂ। ਹੋਰ ! ਉਹ ਰਾਮ ਭੀ ਦਰਜ਼ੀ ਹੈ।

ਹਰਿ ਦਰਜ਼ੀ ਕਾ ਮਰਮ ਨ ਪਾਇਆ।। ਜਿਨ ਇਹ ਬਾਗਾ ਖੂਬ ਬਣਾਇਆ।।

ਪਾਨੀ ਦਾ ਚਿਤਰ ਪਵਨ ਦਾ ਧਾਗਾ।। ਤਾਂ ਕੋ ਸੀਵਤ ਦਸ ਮਾਸ ਲਾਗਾ।। (ਮਰਾਠੀ ਪਦੇ)

ਅਰਥ : ਓਸ ਦਰਜ਼ੀ ਦਾ ਕੋਈ ਅੰਤ ਨਹੀਂ ਜਾਣਦਾ ਜਿਸ ਨੇ ਸਰੀਰ ਰੂਪੀ ਚੋਲਾ ਸਿਊਂਤਾ ਹੈ ਉਸ ਨੇ ਪਾਣੀ ਦਾ ਕਪੜਾ (ਮਾਤਾ ਪਿਤਾ ਦੀ ਰਕਤ ਬਿੰਦ) ਲਈ ਤੇ ਹਵਾ ਦੇ ਭਾਵ ਸੁਵਾਸਾਂ ਦੇ ਧਾਗੇ ਨਾਲ ਸਿਓਂਤਾ ਤੇ ਇਸ ਨੂੰ ਸਿਓਣ ਲਈ ਦਸ ਮਹੀਨੇ ਲਾਏ।

ਹੋਰ ! ਰਾਮ ਬੀਠਲ ਤਖਾਣ ਹੈ ਤਾਂ ਤੇ ਇਹ ਭੀ ਸੂਦਰ ਹੈ।

ਮੇਰੋ ਬੇਢੀ ਪ੍ਰਾਨ ਆਧਾਰਾ।।

ਐਸੋ ਬੇਢੀ ਬਰਨਿ ਨ ਸਕਾਉ ਸਭ ਅੰਤਰ ਸਭ ਠਾਈ ਹੋ।

ਅਰਥ : ਮੇਰੇ ਜੀਵਨ ਦਾ ਆਧਾਰ ਮੇਰਾ ਬੇਢੀ ਹੈ ਮੈਂ ਉਸ ਦੀ ਵਡਿਆਈ ਭੀ ਨਹੀਂ ਕਰ ਸਕਦਾ ਉਹ ਸਭਨਾਂ ਦੇ ਅੰਦਰ ਸਭ ਥਾਵਾਂ ਵਿਚ ਹੈ।

ਪ੍ਰਸ਼ਨ : ਤੇਰਾ ਬੀਠਲ ਕੀ ਚੀਜ਼ ਹੈ, ਕਿਹੋ ਜਿਹਾ ਹੈ ?

ਉਤਰ : ਨਾਮ ਤੇ ਚਿ ਰੂਪ, ਰੂਪ ਤੇ ਚਿ ਨਾਮ (ਮਰਾਠੀ ਪਦੇ)

ਅਰਥ : ਉਸ ਦਾ ਰੂਪ ਨਾਮ ਹੀ ਹੈ, ਤੇ ਨਾਮ ਹੀ ਉਸ ਦਾ ਰੂਪ ਹੈ।

ਹੋਰ ! ਹਰਿ ਨਾਮ ਹੀਰਾ, ਹਰਿ ਨਾਮ ਹੀਰਾ।

ਹਰਿ ਨਾਮ ਲੇਤ ਮਿਟੇ ਸਭ ਪੀਰਾ।।

ਅਰਥ : ਹਰੀ ਦਾ ਨਾਮ ਹੀਰਾ ਹੈ, ਇਹ ਨਾਮ ਲੈਣ ਨਾਲ ਸਭ ਦੁਖ ਮਿਟਦੇ ਹਨ।

ਪ੍ਰਸ਼ਨ : ਉਹ ਕਿੱਥੇ ਹੈ; ਤੂੰ ਉਸ ਨੂੰ ਕਿਵੇਂ ਦੇਖਦਾ ਹੈ ?

ਉਤਰ : ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ।

(ਸ੍ਰੀ ਗੁ. ਗ੍ਰੰ. ਸ. ਪੰਨਾ 485)

ਅਰਥ : ਉਹ ਇਕ ਹੈ ਅਨੇਕਾਂ ਹੀ ਸ਼ਕਲਾਂ ਵਿਚਰਦਾ ਹੈ ਮੈਂ ਜਦੋਂ ਕਿਸੇ ਪਾਸੇ ਦੇ ਖਦਾ ਹਾਂ, ਹਰ ਸਮੇਂ ਹਰ ਵਿਚ ਹਰ ਥਾਂ ਉਹੀ ਦੇਖਦਾ ਹਾਂ।

ਪ੍ਰਸ਼ਨ : ਉਹ ਕਿਥੇ ਹੈ ਮੈਨੂੰ ਭੀ ਦਿਖਾ ਦੇਹ ?

ਉਤਰ : ਨੈਰੇ ਨਾਹੀ ਦੂਰ ਨਿਜ ਆਤਮੈ ਰਹਿਆ ਭਰਪੂਰ।

(ਸ੍ਰੀ. ਗੁ. ਗ੍ਰੰ. ਸ. ਪੰਨਾ 657)

ਅਰਥ : ਬਹੁਤ ਨੇੜੇ ਹੈ, ਦੂਰ ਨਹੀ, ਆਪਣੇ ਹਿਰਦੇ ਵਿਚ ਹੀ ਵਸਦਾ ਹੈ।

ਪ੍ਰਸ਼ਨ : ਉਹ ਕੀ ਕਰਦਾ ਹੈ ?

ਉਤਰ : ਕਰੀਮਾਂ ਰਹੀਮਾਂ ਅਲਾਹ ਤੂੰ ਗ਼ਨੀ।।

ਹਾਜ਼ਰਾਂ ਹਜ਼ੂਰ ਦਰਿ ਪੇਸ਼ਿ ਤੂੰ ਮਨੀ।।

ਤੂੰ ਦਾਨਾ ਤੂੰ ਬੀਨਾ ਮੈਂ ਬੀਚਾਰੁ ਕਿਆ ਕਰੀ।।

ਨਾਮੇ ਚਿ ਸੁਆਮੀ ਬਖਸ਼ਿੰਦ ਤੂੰ ਹਰੀ।।

(ਸ੍ਰੀ. ਗੁ. ਗ੍ਰੰ. ਸ. ਪੰਨਾ 727)

ਅਰਥ : ਉਹ ਬਖਸ਼ਨਹਾਰ ਤਰਸ ਕਰਨ ਵਾਲਾ, ਈਸ਼ਵਰ ਵੱਡੇ ਜ਼ੋਰ ਵਾਲਾ, ਲੋੜ ਵੇਲੇ ਹਾਜ਼ਰ ਨਾਜ਼ਰ, ਜਦੋਂ ਲੋੜ ਪਵੇ ਤਾਂ ਫੌਰਨ ਸਾਹਮਣੇ, ਹੇ ਰਾਮ ਤੂੰ ਸਿਆਣਾ, ਸਭ ਦੇ ਦਿਲਾਂ ਦੀਆਂ ਜਾਨਣ ਵਾਲਾ ਹੈ ਮੈਂ ਤੇਰੇ ਬਾਰੇ ਕੀ ਵਿਚਾਰ ਦੱਸ ਸਕਦਾ ਹਾਂ, ਹੇ ਹਰੀ ਤੂੰ ਸਭਦੇ ਪਾਪ, ਗੁਨਾਹ ਮੁਆਫ਼ ਕਰਕੇ ਉਹਨਾਂ ਪਾਪੀਆਂ ਨੂੰ ਬਖਸ਼ਨ ਵਾਲਾ ਹੈ।

ਪ੍ਰਸ਼ਨ : ਤੈਂ ਇਸ ਵਿਚੋਂ ਕੀ ਲੱਭਿਆ ਹੈ ?

ਉਤਰ : ਨਾਮਦੇਵ ਸਿਮਰਨ ਕਰ ਜਾਨਾ, ਜਗ ਜੀਵਨ ਸਿਉ ਜੀਓ ਸਮਾਨਾ।

ਅਰਥ : ਜਦੋਂ ਮੈਂ ਸਿਮਰਨ ਕਰਨਾ ਸਿਖ ਲਿਆ ਤਾਂ ਮੇਰੀ ਆਤਮਾਂ ਉਸ ਸਭ ਨੂੰ ਜੀਵਨ ਦੇਣ ਵਾਲੇ ਵਿਚ ਹੀ ਸਮਾਂ ਗਈ।

ਪ੍ਰਸ਼ਨ : ਨਾਮਦੇਵ ਜੀ ਤੇਰਾ, ਤੇ ਮੇਰਾ ਸਾਥ ਕਿਵੇਂ ਹੈ ?

ਉਤਰ : ਜੋ ਨ ਭਜੰਤੇ ਨਾਰਾਇਣਾ, ਤਿਨ ਕਾ ਮੈ ਨ ਕਰਉ ਦਰਸਨਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1163)

ਅਰਥ : ਜਿਹੜੇ ਸਿਮਰਨ ਨਹੀਂ ਕਰਦੇ ਮੈਂ ਉਹਨਾਂ ਦੇ ਦਰਸ਼ਨ ਭੀ ਨਹੀਂ ਚਾਹੁੰਦਾ।

ਪ੍ਰਸ਼ਨ : ਤੁਸੀਂ ਸਾਧਾਂ, ਜੋਗੀਆਂ, ਤਿਲਕ ਧਾਰੀਆਂ ਨੂੰ ਕੀ ਸਮਝਦੇ ਹੋ ?

ਉਤਰ : ਕਾਹੇ ਕਉ ਕੀਜੈ ਧਿਆਨੁ ਜਪੰਨਾਂ।। ਜਬ ਤੇ ਸੁਧੁ ਨਹੀ ਮਨੁ ਅਪਨਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 485)

ਅਰਥ : ਜਿਨ੍ਹਾਂ ਦੇ ਮਨ ਹੀ ਸ਼ੁਧ ਨਹੀਂ ਹਨ ਉਹਨਾਂ ਦੇ ਭੇਖ, ਤਿਲਕ ਸਭ ਫਜ਼ੂਲ ਹਨ।

ਪ੍ਰਸਨ : ਕੀ ਤੇਰੀ ਜੁਬਾਨ ਹਰ ਵੇਲੇ ਸਿਮਰਨ ਕਰਦੀ ਰਹਿੰਦੀ ਹੈ ?

ਉਤਰ : ਰੇ ਜਿਹਬਾ ਕਰਉ ਸਤ ਖੰਡ।। ਜਾਮਿ ਨ ਉਚਰਸਿ ਸ੍ਰੀ ਗੋਬਿੰਦ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1163)

ਅਰਥ : ਮੈਂ ਉਸ ਜਿਹਬਾ ਦੇ ਸਤ ਟੁਕੜੇ ਕਰ ਦਿਆਂ ਜੋ ਗੋਬਿੰਦ ਦਾ ਸਿਮਰਨ ਨਹੀਂ ਕਰਦੀ।

ਪ੍ਰਸ਼ਨ : ਤੁਸੀਂ ਇਸ ਮਾਰਗ ਵਿਚ ਕਿੱਥੇ ਤੱਕ ਪਹੁਚ ਚੁੱਕੇ ਹੋ ?

ਉਤਰ : ਜਿੱਥੇ, ਅਨਹਦਦ ਧਨੀ ਹਰ ਸਮੇਂ ਵਜਦੀ ਹੈ ਤੇ

ਅਣਮੜਿਆ ਮੰਦਲੁ ਬਾਜੈ।। ਬਿਨੁ ਸਾਵਣ ਘਨਹਰੁ ਗਾਜੈ।।

ਬਾਦਲ ਬਿਨੁ ਬਰਖਾ ਹੋਈ।। ਜਉ ਤਤੁ ਬਿਚਾਰੈ ਕੋਈ।।

(ਸ੍ਰੀ. ਗੁ. ਗ੍ਰੰ. ਸ. ਪੰਨਾ 657)

ਅਰਥ : ਅਨਹਦ ਦੇ ਬਿਨਾ ਮੜੇ ਢੋਲ ਬਜ਼ਦੇ ਨੇ, ਬਿਨਾਂ ਸਾਉਣ ਮਹੀਨੇ ਤੋਂ ਬਦਲ ਗਜਦੇ ਨੇ, ਬਿਨਾਂ ਬਦਲਾਂ ਤੋਂ ਆਪਣੇ ਆਪ ਹਰੀ ਨਾਮ ਦੇ ਅੰਮ੍ਰਿਤ ਦੀ ਬਰਖਾ ਹੁੰਦੀ ਹੈ, ਪਰ ਜੋ ਆਤਮਾ ਇਸ ਭੇਤ ਨੂੰ ਜਾਨ ਲੈਂਦੀ ਹੈ ਉਹੀ ਇਸ ਪੜਾਅ ਨੂੰ ਦੇਖਦੀ ਹੈ।

ਪ੍ਰਸ਼ਨ : ਬਾਬਾ ਜੀ ਫੇਰ ਸਾਡੇ ਲਈ ਕੀ ਹੁਕਮ ਹੈ ?

ਉਤਰ : ਛੋਡ ਛੋਡ ਰੇ ਪਾਖੰਡੀ ਮਨ ਕਪਟ ਨ ਕੀਜੈ।।

ਹਰਿ ਕਾ ਨਾਮੁ ਨਿਤ ਨਿਤਹ ਲੀਜੈ।।

(ਸ੍ਰੀ. ਗੁ. ਗ੍ਰੰ. ਸ. ਪੰਨਾ 973)

ਅਰਥ : ਹੇ ਮੇਰੇ ਪਾਖੰਡੀ ਮਨ, ਕਪਟ ਤਜ ਦੇਹ ਹਰੀ ਦਾ ਨਾਉਂ ਨਿਤਾ ਪ੍ਰਤੀ ਲਈ ਜਾਹ

ਪ੍ਰਸ਼ਨ : ਤੁਸੀਂ ਭਿਕਸ਼ਾ ਤੇ ਗੁਜਾਰਾ ਕਰਦੇ ਹੋ ਜਾਂ ਕਿਰਤ ਕਰਕੇ ?

ਉਤਰ : ਰਾਂਗਨਿ ਰਾਂਗਉ, ਸੀਵਨਿ ਸੀਵਉ।।

ਰਾਮ ਨਾਮ ਬਿਤ ਘਰੀਅ ਨ ਜੀਵਉ।।

(ਸ੍ਰੀ. ਗੁ. ਗ੍ਰੰ. ਸ. ਪੰਨਾ 485)

ਅਰਥ : ਮੈਂ ਉਪਜੀਵਕਾ ਲਈ ਕੱਪੜੇ ਰੰਗਦਾ ਹਾਂ ਕੱਪੜੇ ਸਿਉਂਦਾ ਹਾਂ ਪਰ ਰਾਮ ਦੇ ਨਾਉਂ ਤੋਂ ਬਿਨਾ ਇਕ ਘੜੀ ਭੀ ਨਹੀਂ ਰਹਿ ਸਕਦਾ।

ਪ੍ਰਸ਼ਨ : ਤੁਹਾਡਾ ਹਰੀ ਨਾਮ ਨਾਲ ਧਿਆਨ ਕਿਵੇਂ ਲਗਦਾ ਹੈ ?

ਉਤਰ : ਨਾਦ ਭ੍ਰਮੇ ਜੈਸੇ ਮਿਰਗਾਏ।। ਪ੍ਰਾਨ ਤਜੇ ਵਾ ਕੋ ਧਿਆਨ ਨੁ ਜਾਇ।।

ਐਸੇ ਰਾਮਾ ਐਸੇ ਹੇਰਉ।। ਰਾਮੁ ਛੋਡਿ ਚਿਤੁ ਅਨਤ ਨ ਫੇਰਉ।।

(ਸ੍ਰੀ. ਗੁ. ਗ੍ਰੰ. ਸ. ਪੰਨਾ 873)

ਅਰਥ : ਮਿਰਗ ਸ਼ਿਕਾਰੀ ਦੀ ਆਵਾਜ਼ ਤੇ ਇਉਂ ਧਿਆਨ ਲਾਉਂਦਾ ਹੈ ਕਿ ਉਹ ਆਪਣੇ ਪ੍ਰਾਣ ਦੇ ਦਿੰਦਾ ਹੈ ਪਰ ਆਵਾਜ਼ ਵੱਲੋਂ ਧਿਆਨ ਨਹੀਂ ਹਟਾਉਂਦਾ ਇਸੇ ਤਰ੍ਹਾਂ ਰਾਮ ਮੇਰਾ ਸ਼ਿਕਾਰੀ ਹੈ ਮੈਂ ਉਸ ਦਾ ਮਿਰਗ ਹਾਂ ਮੇਰੀ ਜਾਨ ਜਾਂਦੀ ਹੈ ਬੇਸ਼ਕ ਜਾਵੇ ਪਰ ਮੇਰਾ ਧਿਆਨ ਉਸ ਵੱਲੋਂ ਨਹੀਂ ਟੁੱਟਦਾ।

ਪ੍ਰਸ਼ਨ : ਕੀ ਤੁਸੀਂ ਹਰ ਵੇਲੇ ਸਿਮਰਨ ਕਰਦੇ ਰਹਿੰਦੇ ਹੋ ?

ਉਤਰ : ਰਾਮ ਨਾਮਾ ਜਪਿਬੋ ਕਰੈ ।। ਹਿਰਦੈ ਰਹਿ ਜੀ ਕੋ ਸਿਮਰਨ ਧਰੇ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1165)

ਅਰਥ : ਜਿਹੜਾ ਨਾਲ ਹਰ ਵੇਲੇ ਰਾਮ ਸਿਮਰਨ ਕਰੇ ਪਰ ਜਰੂਰੀ ਹੈ ਕਿ ਨਿਜ ਆਤਮੇਂ ਭਾਵ ਹਿਰਦੇ ਵਿਚ ਉਸ ਦਾ ਧਿਆਨ ਹੋਵੇ ਤੇ ਅਨਹਦ ਧੁਨੀ ਨਾਲ ਸਿਮਰਨ ਹੁੰਦਾ ਰਹੇ।

ਪ੍ਰਸ਼ਨ : ਤੁਹਾਡੀ ਆਪਣੇ ਬੀਠਲ ਨਾਲ ਪ੍ਰੀਤ ਕਿਹੋ ਜਿਹੀ ਹੈ ?

ਉਤਰ : ਜੈਸੀ ਪ੍ਰੀਤਿ ਬਾਰਿਕ ਅਰ-ਮਾਤਾ ।। ਐਸਾ ਹਰ ਸੇਤੀ ਮਨ-ਰਾਤਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ : ਜਿਵੇਂ ਬੱਚਾ ਮਾਂ ਨੂੰ ਪਿਆਰ ਕਰਦਾ ਹੈ ਇਵੇਂ ਹੀ ਮੇਰਾ ਮਨ ਉਸ ਨੂੰ ਪਿਆਰ ਕਰਦਾ ਹੈ।

ਪ੍ਰਸ਼ਨ : ਉਸ ਦਾ ਵਿਛੋੜਾ ਤੈਨੂੰ ਕਿੰਨਾ ਦੁਖੀ ਕਰਦਾ ਹੈ ?

ਉਤਰ : ਮੋਹਿ ਲਾਗਤੀ ਤਾਲਾਬੇਲੀ ।। ਬਛਰੇ ਬਿਨੁ ਗਾਇ ਅਕੇਲੀ।।
ਪਾਨੀਆ ਬਿਨੁ ਮੀਨੁ ਤਲਫੈ ।। ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਮੈਨੂੰ ਆਪਣੇ ਰਾਮ ਬਿਨਾਂ ਇਉਂ ਤਨੋ ਮੀਨੁ ਤੜਫਨੀ ਲਗ ਜਾਂਦੀ ਹੈ, ਜਿਵੇਂ ਗਾਂ ਨੂੰ ਵਛੇ ਤੋਂ ਬਿਨਾਂ ਤੇ ਮੱਛੀ ਨੂੰ ਪਾਣੀ ਤੋਂ ਬਿਨਾਂ।

ਪ੍ਰਸ਼ਨ : ਬਾਕੀ ਸਭ ਨੂੰ ਛੱਡ ਕੇ ਤੁਸੀਂ ਇਕ ਦੀ ਪੂਜਾ ਕਿਵੇਂ ਸਿਖੀ ?

ਉਤਰ : ਸਤਿਗੁਰ ਮਿਲੈ ਤ ਸਹਿਸਾ ਜਾਈ।। ਜਿਸ ਹਉ ਪੂਜਉ ਦੂਜਾ ਨਦਰਿ ਨ ਆਈ।।

(ਸ੍ਰੀ. ਗੁ. ਗ੍ਰੰ. ਸ. ਪੰਨਾ 525)

ਅਰਥ : ਜਦੋਂ ਸਤਿਗੁਰੂ ਮਿਲ ਗਿਆ ਤੇਰਾ ਦੋ, ਤਿਨਾਂ ਦਾ ਸਹਿਸਾ ਹੀ ਮੁਕ ਗਿਆ ਉਸ ਨੇ ਇਕ ਦੀ ਪੂਜਾ ਦੱਸੀ, ਫੇਰ ਮੈਨੂੰ ਪੂਜਣ ਯੋਗ ਕੋਈ ਹੋਰ ਨਜ਼ਰ ਹੀ ਨਹੀਂ ਆਇਆ।

ਪ੍ਰਸ਼ਨ : ਤੁਹਾਨੂੰ ਤੁਹਾਡੇ ਗੁਰੂ ਨੇ ਹੋਰ ਕੀ ਦਿੱਤਾ ?

ਉਤਰ : ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ।।

ਰਾਮ ਨਾਮ ਬਿਨ ਜੀਵਨੁ ਮਨ ਹੀਨਾ ।।

(ਸ੍ਰੀ. ਗੁ. ਗ੍ਰੰ. ਸ. ਪੰਨਾ 858)

ਅਰਥ : ਮੇਰੇ ਸਤਿਗੁਰੂ ਨੇ ਗਿਆਨ ਦਾ ਸੁਰਮਾ ਮੇਰੀਆਂ ਅੱਖਾਂ ਵਿਚ ਪਾ ਦਿੱਤਾ ਤਾਂ ਮੇਰੇ ਮਨ ਨੇ ਸਮਝ ਲਿਆ ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਜੀਵਨ ਬੇ ਅਰਥ ਹੈ।

ਪ੍ਰਸ਼ਨ : ਕੀ ਹਿੰਦੂ ਚੰਗਾ ਹੈ ਜਾਂ ਮੁਸ਼ਲਮਾਨ ?

ਉਤਰ : ਹਿੰਦੂ ਅੰਨ੍ਹਾ ਤੁਰਕੂ ਕਾਣਾ ।। ਦੁਹਾਂ ਤੋਂ ਗਿਆਨੀ ਸਿਆਣਾ।।

(ਸ੍ਰੀ. ਗੁ: ਗ੍ਰੰ. ਸ. ਪੰਨਾ 875)

ਅਰਥ :1 ਹਿੰਦੂ ਨੇ ਇਕ ਓਮ ਤੇ ਤੇਤੀ ਕਰੋੜ ਭਾਵ ਬਹੁਤੇ ਰਾਮ ਬਣਾ ਕੇ ਇਕ ਧਾਰਮਿਕ ਅੱਖ ਖੋ ਲਈ, ਫੇਰ ਉਹਨਾਂ ਓਮ ਦੇ ਟੁਕੜਿਆਂ ਨੂੰ ਪੁਰੀਆਂ, ਮੰਦਰਾਂ ਵਿਚ ਕੈਦ ਕਰਕੇ ਦੂਜੀ ਅੱਖ ਭੀ ਖੋ ਲਈ।

2. ਮੁਸਲਮਾਨ ਨੇ ਉਸ ਈਸ਼ਵਰ ਨੂੰ ''ਲਾ ਇਲਾ'' ਭਾਵ ਇਕ ਅੱਲਾਹ ਕਿਹਾ ਤੇ ਪਾਬੰਧੀ ਲਾ ਦਿੱਤੀ ਕਿ ''ਇਲ ਇਲਾ'' ਭਾਵ ਇਕ ਵਰਗਾ ਹੋਰ ਦੂਜਾ ਕੋਈ ਨਹੀਂ ਹੈ ਕੇਵਲ ਪੂਜਣ ਵਾਲਾ ਇਕੋ ਅਲਾਹ ਹੈ ਇਸ ਤ੍ਰਰਾਂ ਉਸ ਨੇ ਇਕ ਅੱਖ ਸਾਬਤ ਰੱਖੀ। ਪਰ ਉਸ ਨੂੰ ਮੱਕੇ ਲਜਾ ਕੇ ਕਾਅਬੇ ਬੰਦ ਕਰ ਦਿੱਤਾ ਇਸ ਕਰਕੇ ਉਸ ਨੇ ਆਪਣੀ ਇਕ ਅੱਖ ਖੋ ਕੇ ਕਾਣਾ ਹੋ ਗਿਆ।

3. ਗਿਆਨੀ ਸਿਆਣਾ ਹੈ ਕਿਉਂਕਿ ਉਸ ਨੇ ਮੇਰੇ ਏਕ ਰਮਈਆ ਨੂੰ ਇਕੋ ਸਮਝਿਆ (ਉਸ ਇਕ ਨੂੰ ਗੁਰੂ ਨਾਨਕ ਦੇਵ ਜੀ ਨੇ ਇਕ ਓਅੰਕਾਰ ਕਿਹਾ) ਤੇ ਉਸ ਨੂੰ ਹਰ ਸਮੇਂ ਹਰ ਵਿਚ ਹਰ ਥਾਂ ਦੇਖਿਆ ਉਸ ਨੇ ਦੋਨੇ ਅੱਖਾਂ ਖੁਲੀਆਂ ਰੱਖੀਆਂ ਸਿਆਣਾ ਰਿਹਾ।

ਪ੍ਰਸ਼ਨ : ਤੁਹਾਡਾ ਗਇਤਰੀ ਪਾਠ ਬਾਰੇ ਕੀ ਖਿਆਲ ਹੈ ?

ਉਤਰ : ਪਾਂਡੇ ਤੁਮਰੀ ਗਇਤ੍ਰੀ ਲੋਧੇ ਕਾ ਖੇਤ ਖਾਤੀ ਥੀ।।

ਲੈ ਕਰਿ ਠੇਗਾ ਟੱਗਰੀ ਤੋੜੀ ਲਾਂਗਤ ਲਾਂਗਤ ਜਾਤੀ ਥੀ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਪ੍ਰਾਣਿਕ ਕਥਾ ਤੇ ਆਧਾਰ ਤੇ ਬ੍ਰਹਮਾਂ ਜੀ ਨੇ ਗਇਤਰੀ ਨੂੰ ਸਰਾਪ ਦੇ ਦਿੱਤਾ ਉਹ ਗਊ ਬਣ ਕੇ ਜਟ ਦੇ ਖੇਤ ਜਾ ਵੜੀ ਸੀ ਜਟ ਨੇ ਸੋਟਾ ਉਸ ਦੀ ਲੱਤ ਤੇ ਮਾਰਕੇ ਲੱਤ ਤੋੜ ਦਿੱਤੀ ਤੇ ਉਹ ਜੱਟ ਤੋਂ ਡਰਦੀ ਭੱਜੀ ਸੀ।

ਜੇ ਇਹ ਗੱਲ ਸੱਚੀ ਹੈ ਤਾਂ ਗਾਇਤਰੀ ਈਸ਼ਵਰ ਸ਼ਬਦ ਨਹੀਂ ਜੇ ਹੁੰਦਾ ਤਾਂ ਬ੍ਰਹਮਾ ਦਾ ਸ਼ਰਾਪ ਅਸਰ ਨਾ ਕਰਦਾ। ਸੋ ਇਹ ਜਾਪ ਭੀ ਰਾਮ ਨਾਮ ਦੇ ਬਰਾਬਰ ਪੁਜ ਨਹੀਂ ਸਕਦਾ।

ਪ੍ਰਸ਼ਨ : ਭਗਵਾਨ ਸ਼ਿਵ ਜੋ ਸਭ ਨੂੰ ਲੈਇ ਕਰਨ ਵਾਲਾ ਹੈ,

ਤੁਹਾਡਾ ਕੀ ਵਿਚਾਰ ਹੈ ਉਸ ਦੀ ਪੂਜਾ ਹੋਵੇ ਜਾਂ ਨਾ ਹੋਵੇ ?

ਉਤਰ : ਪਾਂਡੇ ਤੁਮਰਾ ਮਾਹਦੇਊ ਧਉਲੇ ਬਦਲ ਚੜਿਆ ਆਵਤੁ ਦੇਖਿਆ ਥਾ।।

ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 874)

ਅਰਥ : ਪ੍ਰਾਣਿਕ ਕਥਾ ਮੁਤਾਬਿਕ ਉਹ ਮਹਾਂਦੇਉ ਜੋ ਬਲਦ ਦੇ ਚੜ੍ਹਦਾ ਹੈ ਉਹ ਇਕ ਮੋਦੀ ਦੇ ਘਰ ਆਇਆ ਉਥੇ ਰੋਣੀ ਬਣੀ, ਰੋਟੀ ਚੰਗੀ ਨਾ ਬਣੀ ਮਹਾਂਦੇਵ ਨੇ ਉਸ ਦਾ ਪੁੱਤਰ ਮਾਰ ਦਿੱਤਾ, ਇਸ ਤਰ੍ਹਾਂ ਉਹ ਕਰੋਧੀ ਹੈ ਸੋ ਉਹ ਬਖਸ਼ਣਹਾਰ ਨਹੀਂ ਹੈ, ਪੂਜਣ ਯੋਗ ਨਹੀਂ ਹੈ।

ਪ੍ਰਸ਼ਨ : ਦਾਨ ਉਚਾ ਹੈ ਜਾਂ ਸਿਮਰਨ ?

ਉਤਰ : ਅਸੁ ਦਾਨ ਗਜ ਦਾਨ, ਸਹਿਜਾ ਨਾਰੀ ਦਾਨ, ਭੂਮ ਦਾਨ।।

ਐਸੋ ਦਾਨ ਨਿਤ ਨਿਤਹਿ ਲੀਜੈ।।

ਆਤਮ ਜਿਉਂ ਨਿਰਮਾਇਲ ਕੀਜੈ, ਆਪ ਬਰਾਬਰ ਕੰਚਨ ਦੀ ਜੈ।।

ਰਾਮ ਨਾਮ ਸਰਿ ਤਉ ਨ ਪੂਜੇ।।

(ਸ੍ਰੀ. ਗੁ. ਗ੍ਰੰ. ਸ. ਪੰਨਾ 973)

ਅਰਥ : ਘੋੜਾ ਦਾਨ, ਹਾਥੀ ਦਾਨ, ਵਿਛੀ, ਸੇਜਾ ਸਣੇ ਇਸਤਰੀ, ਤੇ ਧਰਤੀ ਦਾਨ ਅਜਿਹੇ ਦਾਨ ਨਿਤ ਪ੍ਰਤੀ ਕਰਦੇ ਰਹੀਏ ਤੇ ਆਪਣੀ ਆਤਮਾਂ ਸਰੀਰ ਸ਼ੁਧ ਕਰਕੇ ਭਾਵ ਇਸ਼ਨਾਨ ਕਰਕੇ ਆਪਣੇ ਸ਼ਰੀਰ ਦੇ ਪਾਰ ਤੇ ਬਾਰਬਰ ਸੋਨਾ ਭੀ ਦਾਨ ਦਿੰਦੇ ਰਹੇ। ਪਰ ਰਾਮ ਨਾਮ ਸਿਮਰਨ ਦੇ ਬਰਾਬਰ ਤਾਂ ਭੀ ਨਹੀਂ ਪੁਜਦੇ।

ਪ੍ਰਸ਼ਨ : ਤੁਹਾਡੇ ਗੁਰੂ ਨੇ ਤੁਹਨੂੰ ਹੋਰ ਕੀ ਕੁਛ ਦਿੱਤਾ ?

ਉਤਰ : ਸਫਲ ਜਨਮੁ ਮੋ ਕਉ ਗੁਰ ਕੀਨਾ।। ਦੁਖ ਵਿਸਾਰਿ ਸੁਖ ਅੰਤਰ ਲੀਨਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 857)

ਅਰਥ : ਗੁਰੂ ਨੇ ਮੇਰਾ ਜਨਮ ਸਫਲ ਕਰ ਦਿੱਤਾ। ਦੁਖ ਦੂਰ ਕਰਕੇ ਸੁਖ ਦੇ ਦਿੱਤਾ।

ਹੋਰ ! ਗਿਆਨ ਅੰਜਨ ਮੋ ਕਉ ਗੁਰ ਦੀਨਾ। ਰਾਮ ਨਾਮ ਬਿਨ ਜੀਵਨ ਮਨ ਹੀਨਾ।

(ਸ੍ਰੀ. ਗੁ. ਗ੍ਰੰ. ਸ. ਪੰਨਾ 857)

ਅਰਥ : ਗੁਰੂ ਨੇ ਗਿਆਨ ਸੁਰਮਾ ਪਾ ਦਿੱਤਾ, ਮੈਂ ਜਾਂਣ ਗਿਆ ਕਿ ਰਾਮ ਬਿਨਾਂ ਜੀਵਨ ਤੁਛ ਹੈ।

ਹੋਰ ! ਨਾਮਦੇਇ ਸਿਮਰਨੁ ਕਰ ਜਾਨਾਂ। ਜਗਜੀਵਨ ਸਿਉ ਜੀਉ ਸਮਾਨਾਂ।

(ਸ੍ਰੀ. ਗੁ. ਗ੍ਰੰ. ਸ. ਪੰਨਾ 857)

ਅਰਥ : ਗੁਰੂ ਨੇ ਸਿਮਰਨ ਕਰਨ ਦਾ ਬਲ ਬਖਸ਼ ਦਿੱਤਾ, ਮੇਰਾ ਜੀਉ ਈਸ਼ਵਰ ਵਿਚ ਸਮਾ ਗਿਆ।

ਪ੍ਰਸ਼ਨ : ਨਾਮਾਂ ਜੀ ਤੁਹਾਡੀ ਨਾਰਾਇਣ ਨਾਲ ਕਿਹੋ ਜਿਹੀ ਪ੍ਰੀਤ ਹੈ ?

ਉਤਰ : ਜੈਸੀ ਭੂਖੇ ਪ੍ਰੀਤਿ ਅਨਾਜ।। ਤ੍ਰਿਖਵੰਤ ਜਲ ਸੇਤੀ ਕਾਜ ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ : ਜਿਵੇਂ ਭੁੱਖੇ ਨੂੰ ਅਨਾਜ ਦੀ ਤੇ ਤਿਰਹਾਏ ਨੂੰ ਪਾਣੀ ਦੀ ਤਾਂਘ ਹੁੰਦੀ ਹੈ।

ਹੋਰ ! ਜੈਸੀ ਮੂੜ ਕੁਟੰਬ ਪਰਾਇਣ। ਐਸੀ ਨਾਮ ਪ੍ਰੀਤਿ ਨਾਰਾਇਣ।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਜਿਵੇਂ ਮੂਰਖ ਕੁਟੰਬ ਵਿਚ ਖੁਭਿਆ ਹੁੰਦਾ ਹੈ। ਇਵੇਂ ਨਾਮਦੇਵ ਨਾਰਾਇਣ ਨਾਲ ਹੈ।

ਹੋਰ ! ਜੈਸੀ ਪਰ ਪੁਰਖਾ ਰਤ ਨਾਰੀ। ਲੋਭੀ ਨਰੁ ਧਨ ਕਾ ਹਿਤਕਾਰੀ।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ ! ਜਿਵੇਂ ਵਿਭਚਾਰਨ ਇਸਤ੍ਰੀ ਪਰਾਏ ਪੁਰਖ ਨਾਲ ਲੋਭੀ ਧਨ ਨਾਲ ਪਿਆਰ ਕਰਦਾ ਹੈ।

ਹੋਰ ! ਕਾਮੀ ਪੁਰਖ ਕਾਮਨੀ ਪਿਆਰੀ। ਐਸੀ ਨਾਮੇ ਪ੍ਰੀਤਿ ਮੁਰਾਰੀ।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ : ਜਿਵੇਂ ਬੱਚਾ ਆਪਣੀ ਮਾਂ ਤੋਂ ਬਿਨਾ ਨਹੀਂ ਰਹਿੰਦਾ, ਇਵੇਂ ਮੇਰਾ ਮਨ ਰਾਮ ਰਤਿਆ ਹੈ।

ਹੋਰ ! ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ। ਗੋਬਿਦੁ ਬਸੈ ਹਮਾਰੈ ਚੀਤਿ।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ : ਨਾਮਦੇਵ ਜੀ ਕਹਿੰਦੇ ਹਨ ਕਿ ਮੇਰੀ ਪ੍ਰਭੂ ਨਾਲ ਅਜਿਹੀ ਪ੍ਰੀਤ ਹੈ ਕਿ ਉਹ ਆਪ ਮੇਰੇ ਹਿਰਦੇ ਵਿਚ ਵੱਸ ਗਏ ਹਨ।

ਪ੍ਰਸ਼ਨ : ਆਚਰਨ ਤੇ ਪਰਾਈ ਇਸਤਰੀ ਬਾਰੇ ਤੁਹਾਡੇ ਕੀ ਵਿਚਾਰ ਹਨ ?

ਉਤਰ : ਘਰ ਕੀ ਨਾਰਿ ਤਿਆਗੈ ਅੰਧਾ।। ਪਰ ਨਾਰੀ ਸਿਉ ਘਾਲੈ ਧੰਧਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ : ਉਹ ਅੰਨ੍ਹਾ ਮੂਰਖ ਹੈ ਜੋ ਆਪਣੀ ਪਤਨੀ ਛੱਡ ਕੇ ਪ੍ਰਾਈ ਨਾਲ ਸੰਬੰਧ ਕਰਦਾ ਹੈ।

ਹੋਰ ! ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ। ਅੰਤ ਕੀ ਬਾਰ ਮੂਆ ਲਿਪਟਾਨਾ।

(ਸ੍ਰੀ. ਗੁ. ਗ੍ਰੰ. ਸ. ਪੰਨਾ 1164)

ਅਰਥ : ਜਿਵੇਂ ਸਿੰਬਲ ਦੇ ਫੁੱਲ ਦੇਖ ਕੇ ਤੋਤਾ ਫਸ ਜਾਂਦਾ ਹੈ। ਅੰਤ ਨੂੰ ਉਥੇ ਮਰ ਕੇ ਹੀ ਲਮਕਦਾ ਹੈ।

ਹੋਰ ! ਪਾਪੀ ਕੇ ਘਰ ਅਗਨੇ ਮਾਹਿ ਜਲਤ ਰਹੈ ਮਿਟਵੈ ਕਵਿ ਨਾਇ।

ਪਾਪੀ ਪਾਪਾਂ ਦੀ ਅੱਗ ਵਿਚ ਰਹਿੰਦੇ ਹਨ।

ਸਦਾ ਜਲਦੇ ਹੀ ਰਹਿੰਦੇ ਹਨ, ਕਦੇ ਬੁਝਦੇ ਨਹੀਂ।

(ਸ੍ਰੀ. ਗੁ. ਗ੍ਰੰ. ਸ. ਪੰਨਾ 1165)

ਹੋਰ ! ਮੂਲਹੁ ਭੂਲਾ ਆਵੈ ਜਾਇ। ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ।

ਅਰਥ : ਉਹ ਭੁਲਿਆ ਹੋਇਆ ਮੂਰਖ ਜੰਮਦਾ ਮਰਦਾ ਹੈ, ਅੰਮ੍ਰਿਤ ਛੱਡਕੇ ਜ਼ਹਿਰ ਖਾਂਦਾ ਹੈ।

ਪ੍ਰਸ਼ਨ : ਇਹਨਾਂ ਪਾਪਾਂ ਤੋਂ ਬਚਣ ਦਾ ਕੀ ਰਾਹ ਹੈ ?

ਉਤਰ : ਜਾ ਕੇ ਮਸਤਕਿ ਲਿਖਿਓ ਕਰਮਾ ।। ਸੋ ਭਜਿ ਪਰਿ ਹੈ ਗੁਰ ਕੀ ਸਰਨਾ।।

(ਸ੍ਰੀ. ਗੁ. ਗ੍ਰੰ. ਸ. ਪੰਨਾ 1165)

ਅਰਥ : ਜਿਸ ਦੇ ਮੱਥੇ ਤੇ ਚੰਗੇ ਕਰਮ ਲਿਖੇ ਹੋਣ, ਉਹ ਗੁਰੂ ਦੀ ਸ਼ਰਨ ਆਪ ਪੈਂਦਾ ਹੈ।

ਹੋਰ ! ਕਹਿਤ ਨਾਮਦੇਉ ਇਹੁ ਬੀਚਾਰੁ। ਇਨ ਬਿਧਿ ਸੰਤਹੁ ਉਤਰਹੁ ਪਾਰਿ।

(ਸ੍ਰੀ. ਗੁ. ਗ੍ਰੰ. ਸ. ਪੰਨਾ 1165)

ਅਰਥ : ਨਾਮਦੇਵ ਜੀ ਇਹ ਗੱਲ ਸੋਚ ਵਿਚਾਰ ਕੇ ਕਹਿੰਦ ਹਨ ਕਿ ਹੇ ਲੋਕੋ ! ਇਸ ਜੁਗਤੀ ਨਾਲ ਭਾਵ ਗੁਰੂ ਦੀ ਸ਼ਰਨ ਪਿਆ ਹੀ ਇਸ ਭਵ ਸਾਗਰ ਤੋਂ ਪਾਰ ਹੋਇਆ ਜਾਂਦਾ ਹੈ।

* * * * *